# ਗੁਰਮਤਿ ਦਰਪਨ



ਰਘਬੀਰ ਸਿੰਘ ਭਰਤ

# GURMAT DARPAN

*by*
***Raghbir Singh 'Bhart'***
*4844, Near Gate Navi Khan-Gani Khan*
*MACHHIWARA (Ludhiana)*

ਪਹਿਲੀ ਵਾਰ : ਮਾਰਚ—2007

**ਮੁੱਲ** : *110/- ਰੁਪਏ (ਸਜਿਲਦ)*

**ਪ੍ਰਕਾਸ਼ਕ** : *ਤੇਜਿੰਦਰ ਬੀਰ ਸਿੰਘ, ਲਾਹੌਰ ਬੁੱਕ ਸ਼ਾਪ*
*2-ਲਾਜਪਤ ਰਾਏ ਮਾਰਕਿਟ,*
*ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ।*
**Ph. : 2740738, 6540738**

FAX—91-161-2740738

E-Mail:-lahorebookshop40@Rediffmail.com

**ਲੇਜ਼ਰ ਸੈਟਿੰਗ** : *ਲਿਟਲ ਗ੍ਰਾਫ਼ਿਕਸ, ਜਲੰਧਰ।*

Printed in India

**ਛਾਪਕ** : *ਤਰੁਣ ਆਰਟ ਪ੍ਰੈਸ , ਜਲੰਧਰ।*

# ਸਮਰਪਣ

ਪੋਤਰੀ ਅਮਨਦੀਪ ਕੌਰ

ਤੇ

ਪੋਤਰੇ ਨਵਦੀਪ ਸਿੰਘ ਅਤੇ ਦਿਲਮਨਦੀਪ ਸਿੰਘ ਨੂੰ,

ਜਿਨ੍ਹਾਂ ਦਾ ਮੋਹ-ਪਿਆਰ ਮੇਰਾ ਸਰਮਾਇਆ ਹੈ।

## ਏਸੇ ਕਲਮ ਤੋਂ

ਢੋਲ ਸਿਪਾਹੀ (ਮੌਲਿਕ ਗੀਤ) —1968
ਪੰਜਾਬੀ ਕਵਿਤਾ ਦਾ ਵਿਕਾਸ (ਆਲੋਚਨਾ) —1976
ਰੋਸ਼ਨੀ ਦਾ ਸਫ਼ਰ (ਕਾਵਿ ਤੇ ਕਹਾਣੀ ਸੰਗ੍ਰਹਿ) ਸੰਪਾਦਨਾ —1986
ਮਿਰਜ਼ਾ-ਸਾਹਿਬਾਂ (ਮੀਆਂ ਮੁਹੰਮਦ ਦੀਨ ਕਾਦਰੀ)
—ਲਿਪੀ ਅੰਤਰ (ਭਾਸ਼ਾ ਵਿਭਾਗ ਪੰਜਾਬ)
ਮਾਛੀਵਾੜਾ (ਸਰਵੇਖਣ ਪੁਸਤਕ) ਭਾਸ਼ਾ ਵਿਭਾਗ ਪੰਜਾਬ
ਸਮਕਾਲੀ ਪੰਜਾਬੀ ਕਵਿਤਾ (ਅਲੋਚਨਾ) —1998

# ਤਤਕਰਾ

# ਕੁੱਝ ਆਪਣੇ ਬਾਰੇ

ਆਪਣੇ ਬਾਰੇ ਆਪ ਹੀ ਗੱਲ ਕਰਨੀ ਬੜੀ ਔਖੀ ਗੱਲ ਹੈ ਕਿਉਂਕਿ ਆਪਣੀਆਂ ਕਮਜ਼ੋਰੀਆਂ, ਘਾਟਾਂ ਤੇ ਹਕੀਕਤਾਂ ਤੋਂ ਮਨੁੱਖ ਆਪ ਭਲੀ ਭਾਂਤ ਜਾਣੂੰ ਹੁੰਦਾ ਹੋਇਆ ਵੀ ਅਣਜਾਣ ਬਣਨ ਦੀ ਕੋਸ਼ਿਸ਼ ਕਰਦਾ ਹੈ ਪਰ ਕਈ ਵਾਰ ਇਸ ਦੇ ਉਲਟ ਆਪਣੇ ਅੰਦਰ ਨੂੰ ਫਰੋਲ ਕੇ ਮਨੁੱਖ ਖ਼ੁਸ਼ੀ ਤੇ ਰਾਹਤ ਮਹਿਸੂਸ ਕਰਦਾ ਹੈ। ਅਜੀਬ ਦਾਸਤਾਂ ਹੈ, ਆਪਣੀ ਹੱਡ ਬੀਤੀ, ਲਿਖਣੀ ਅਤੇ ਸੁਣਾਉਣੀ। ਪਰ ਜਦੋਂ ਬਕਲਮ-ਖ਼ੁਦ ਹੀ ਬਿਆਨ ਦੇਣਾ ਪਵੇ ਤਾਂ ਮਨੁੱਖ ਨੂੰ ਆਪਣੇ ਪੂਰਨ ਹੋਸ਼-ਹਵਾਸ ਤੋਂ ਕੰਮ ਲੈਣਾ ਹੀ ਬਣਦਾ ਹੈ। ਇੰਜ ਹਲਫੀਆ ਬਿਆਨ ਸਾਰੇ ਸਵੈ ਦਾ ਪ੍ਰਗਟਾਵਾ ਤੇ ਹਕੀਕਤ ਦਾ ਦਰਪਨ ਹੀ ਹੁੰਦਾ ਹੈ। ਹਲਫੀਆ ਬਿਆਨ ਤੋਂ ਮੁਕਰਿਆ ਨਹੀਂ ਜਾ ਸਕਦਾ। ਇਹ ਰਸੀਦੀ ਟਿਕਟ 'ਤੇ ਲਿਖਿਆ ਹਲਫ ਨਾਮਾ ਅਮਿਟ ਛਾਪ ਹੁੰਦਾ ਹੈ। ਇਸ ਹਲਫਨਾਮੇ 'ਚੋਂ ਮੈਂ ਮਨਫੀ ਨਹੀਂ ਹੋ ਸਕਦਾ। ਮੈਂ ਕੀ ਹਾਂ? ਕਿਵੇਂ ਹਾਂ? ਕਿਉਂ ਹਾਂ? ਕਿੱਥੇ ਹਾਂ? ਆਦਿ ਪ੍ਰਸ਼ਨਾਂ ਤੋਂ ਇਲਾਵਾ ਦੋ ਹੋਰ ਪ੍ਰਸ਼ਨ ਕਦੋਂ ਤੇ ਕਿਹੜਾ ਵੀ ਇਸ 'ਮੈਂ' ਨਾਲ ਅਕਸਰ ਜੁੜੇ ਰਹਿੰਦੇ ਹਨ ਤੇ ਇਨ੍ਹਾਂ ਛੇ ਪ੍ਰਸ਼ਨਾਂ ਦੇ ਉੱਤਰਾਂ ਨਾਲ ਜੁੜੀ ਮੈਂ ਤੇ ਮੇਰਾ ਸਵੈ ਰੇਖਾ ਚਿੱਤਰ ਦਾ ਸੰਵਾਦ ਹੁੰਦਾ ਹੈ।

ਆਪਣੇ ਆਪ ਦਾ ਰੇਖਾ ਚਿੱਤਰ ਲਿਖਣ ਲੱਗਿਆਂ ਮੈਨੂੰ ਸਮਝ ਨਹੀਂ ਆ ਰਹੀ ਕਿ ਗੱਲ ਕਿੱਥੋਂ ਸ਼ੁਰੂ ਕਰਾਂ? ਕਈ ਵਾਰ ਪ੍ਰਤੀਤ ਹੁੰਦਾ ਹੈ ਕਿ ਜ਼ਿੰਦਗੀ ਦੇ ਬੀਤੇ 68 ਸਾਲਾਂ ਵਿੱਚੋਂ ਕੋਈ ਖ਼ਾਸ ਪ੍ਰਾਪਤੀ ਨਹੀਂ ਹੋਈ, ਫਿਰ ਜ਼ਿਕਰ ਕਾਹਦਾ ਕੀਤਾ ਜਾਵੇ? ਸ੍ਰੀ ਤੇਲੂ ਰਾਮ ਕੁਹਾੜਾ ਦਾ ਕਹਿਣਾ ਹੈ ਕਿ ਜਦੋਂ ਵੀ ਭਰਤ ਦੇ ਘਰ ਜਾਈਏ ਤਾਂ ਉਹ ਪੜ੍ਹਨ ਲਿਖਣ ਵਿੱਚ ਮਸ਼ਰੂਫ ਹੁੰਦਾ ਹੈ ਤੇ ਡਾ. ਅੰਮ੍ਰਿਤ ਲਾਲ ਪਾਲ ਦਾ ਕਹਿਣਾ ਹੈ ਕਿ "ਸਾਹਿਤ ਦੇ ਖੇਤਰ ਵਿੱਚ ਭਰਤ ਜੀ ਦੀ ਲਗਨ ਤੇ ਕੀਤਾ ਕੰਮ ਤਸੱਲੀ ਬਖ਼ਸ਼ ਹੈ।" ਸਵ: ਡਾ. ਐਮ.ਐਸ. ਅੰਮ੍ਰਿਤ ਪਟਿਆਲਾ ਨੇ ਲਿਖਿਆ ਹੈ, "ਉਸ ਦਾ ਵਿਸ਼ੇਸ਼ ਖੇਤਰ ਆਲੋਚਨਾ ਤੇ ਵਿਦਿਅਕ ਹੈ। ਉਹ ਪੰਜਾਬੀ ਦਾ ਸਮਰਥਾਵਾਨ ਲੇਖਕ, ਆਲੋਚਕ, ਚਿੰਤਕ ਤੇ ਵਿਦਵਾਨ ਹੈ।" (ਮੁੱਖਬੰਦ 'ਸਮਕਾਲੀ ਪੰਜਾਬੀ ਕਵਿਤਾ') ਤੇ ਇਸ ਪੁਸਤਕ ਦੇ ਰਿਵਿਊਕਾਰ ਸ੍ਰੀ ਸਬਦੀਸ਼ ਨੇ ਸਿਰਲੇਖ ਬਣਾਇਆ ਹੈ, "ਸਮਕਾਲੀ ਪੰਜਾਬੀ ਕਵਿਤਾ ਦੀ ਸੰਕਲਪ ਮੁਕਤ ਅਲੋਚਨਾ।"

ਏਸੇ ਪੁਸਤਕ ਬਾਰੇ ਡਾ. ਹਰਨੇਕ ਸਿੰਘ ਕਲੇਰ ਨੇ 'ਪੰਜਾਬੀ ਟ੍ਰਿਬਿਊਨ' ਮਿਤੀ 5-3-2000 ਨੂੰ ਰੀਵਿਊ ਕਰਦਿਆਂ ਲਿਖਿਆ ਸੀ, "ਇਹ ਲੇਖ ਪੰਜਾਬੀ ਕਵਿਤਾ ਦੇ ਵਿਕਾਸ ਨੂੰ ਸਮਝਣ ਵਿੱਚ ਸਹਾਈ ਹੋਣ ਦੇ ਸਮਰੱਥ ਹਨ।" ਹੋਰ ਅਨੇਕਾਂ ਵਿਸ਼ਿਆਂ ਤੇ ਸਿੱਖਿਆ ਦੇ ਖੇਤਰ ਵਿੱਚ ਮੈਂ ਅਨੇਕਾਂ ਲੇਖ ਤੇ ਖੋਜ ਪੱਤਰ ਲਿਖੇ ਹਨ। ਛਪੇ ਲੇਖਾਂ ਦੀ ਗਿਣਤੀ ਅਣਗਿਣਤ ਹੈ। ਕਿਤਾਬਾਂ ਭਾਵੇਂ ਬਹੁਤੀਆਂ ਨਹੀਂ ਛਪਾਈਆਂ। ਸਿੱਖਿਆ ਬਾਰੇ ਅਜੇ ਵੀ ਮੈਂ ਅਕਸਰ ਲਿਖਦਾ ਰਹਿੰਦਾ ਹਾਂ।

ਮੈਂ ਕਿਹੋ ਜਿਹਾ ਲਿਖਦਾ ਹਾਂ? ਜਾਂ ਕੀ ਲਿਖਿਆ ਹੈ? ਬਾਰੇ ਬਕਲਮ-ਖ਼ੁਦ ਇਹ

ਹੀ ਕਹਿ ਸਕਦਾ ਹਾਂ ਕਿ ਮੇਰਾ ਲਿਖਣ ਤੇ ਪੜ੍ਹਨ ਦਾ ਸ਼ੌਕ ਜਾਰੀ ਹੈ। ਸਕੂਲ ਜਾ ਕੇ ਮੈਂ ਆਪਣੇ ਘਰ ਦੇ ਕੰਮਾਂ ਨੂੰ ਭੁੱਲ ਜਾਂਦਾ ਰਿਹਾ ਹਾਂ ਤੇ ਘਰ ਆਕੇ ਮੈਂ ਆਪਣੇ ਸਕੂਲ ਨੂੰ ਕਦੇ ਘਰ ਨਹੀਂ ਸੀ ਲਿਆਂਦਾ। ਪੜ੍ਹਾਉਣਾ ਮੇਰਾ ਧਰਮ ਸੀ। ਮੈਂ ਆਪਣੇ ਧਰਮ ਦੀ ਪਾਲਣਾ ਕਰਨਾ ਪਵਿੱਤਰ ਫਰਜ਼ ਜਾਣਿਆ ਸੀ। ਹੁਣ ਮੈਂ ਸਕੂਲ ਨਹੀਂ ਜਾਂਦਾ ਪਰ ਘਰੇਲੂ ਰੁਝੇਵੇਂ ਬਰਕਰਾਰ ਹਨ।

ਸਾਹਿਤ ਰਚਨਾ, ਸਾਹਿਤ ਆਲੋਚਨਾ ਤੇ ਸਾਹਿਤ ਅਧਿਐਨ ਮੇਰੇ ਨਿੱਤ ਨੇਮ ਵਿੱਚ ਸ਼ਾਮਲ ਹਨ। ਘਰ ਦੀਆਂ ਜ਼ਿੰਮੇਂਵਾਰੀਆਂ ਦੇ ਨਿਭਾ ਦੇ ਨਾਲ ਨਾਲ ਹੀ ਫੁਰਸਤ ਦੇ ਪਲਾਂ ਵਿੱਚ ਮੇਰਾ ਬਾਕੀ ਸਮਾਂ ਇਨ੍ਹਾਂ ਕਾਰਜਾਂ ਵਿੱਚ ਹੀ ਬਤੀਤ ਹੁੰਦਾ ਹੈ। ਅਧਿਐਨ ਕਰਨ ਸਮੇਂ ਮੇਰਾ ਤਨ ਤੇ ਮਨ ਅਧਿਐਨ ਵਿੱਚ ਜੁਟ ਜਾਂਦਾ ਹੈ। ਮੈਂ ਸਾਹਿਤ ਦੇ ਅਧਿਐਨ ਤੇ ਲੇਖਨ ਨੂੰ ਹਮੇਸ਼ਾਂ ਹੀ ਸਿਮਰਨ ਸਮਝਿਆ ਤੇ ਜਾਣਿਆ ਹੈ।

ਆਰੰਭਿਕ ਪੜਾਅ ਤੇ ਗੀਤ ਲਿਖੇ, ਕਹਾਣੀਆਂ ਲਿਖੀਆਂ ਤੇ ਹੋਰ ਸਾਹਿਤਕ ਰੂਪਾਂ ਦੀ ਰਚਨਾ ਵੀ ਕੀਤੀ ਪਰ 1964 ਈ. ਪਿੱਛੋਂ ਮੇਰੀ ਸਾਹਿਤਿਕ ਪ੍ਰਤਿਭਾ, ਚਿੰਤਨ ਤੇ ਅਨੁਭਵ ਦਾ ਕੋਨ ਬਦਲ ਗਿਆ। ਮੈਂ ਆਲੋਚਨਾ ਵਾਲੇ ਪਾਸੇ ਟੁਰ ਪਿਆ। ਆਲੋਚਨਾ ਮੇਰੇ ਲਈ ਸੱਚ ਤੇ ਯਥਾਰਥ ਦਾ ਸੋਮਾ ਸੀ। ਰਚਨਾ 'ਚ ਕਲਪਨਾ ਦਾ ਰਲਾ ਮੇਰੀ ਤਬੀਅਤ ਅਨੁਸਾਰ ਮੈਨੂੰ ਠੀਕ ਨਹੀਂ ਸੀ ਲੱਗ ਰਿਹਾ। ਸੋ ਮੁੱਖ ਝੁਕਾ ਆਲੋਚਨਾ, ਲਿਪੀ ਅੰਤਰਨ, ਸੰਪਾਦਨ ਤੇ ਅਨੁਵਾਦ ਵਾਲੇ ਪਾਸੇ ਹੋ ਗਿਆ। ਏਨੇ ਸਾਲਾਂ ਦੀ ਮਿਹਨਤ ਤੇ ਘਾਲਣਾ ਤੇ ਬਾਵਜੂਦ ਮੈਂ ਕਹਿ ਸਕਦਾ ਹਾਂ ਕਿ ਮੈਂ ਅਜੇ ਤੀਕ ਕੋਈ ਜ਼ਿਕਰਯੋਗ ਪ੍ਰਾਪਤੀ ਨਹੀਂ ਕੀਤੀ।

ਲਗਨ ਜਾਰੀ ਹੈ, ਸ਼ੌਕ ਤੇ ਜੌਕ ਜਿਉਂ ਦਾ ਤਿਉਂ ਹੈ, ਬਸ ਇਹ ਹੀ ਮੇਰੀ ਪ੍ਰਾਪਤੀ ਜਾਂ ਅਪਰਾਪਤੀ ਦਾ ਰੋਜ਼ਨਾਮਚਾ ਹੈ। ਆਪਨੜੇ ਹੱਥ ਆਰਸੀ 'ਚੋਂ ਮੇਰੀ ਇਹ ਤਸਵੀਰ ਮੈਨੂੰ ਖ਼ੁਦ ਪਿਆਰੀ ਲੱਗਦੀ ਹੈ ਪਰ ਸਾਥੀਆਂ ਤੇ ਕਲਮਕਾਰਾਂ ਲਈ ਇਹ ਕਿਹੋ ਜਿਹੀ ਹੈ? ਉਹ ਆਪ ਹੀ ਜਾਣਨ।

ਇਕ ਗੱਲ ਹੋਰ ਮੈਂ ਇਸ ਪੱਖ ਤੋਂ ਕਹਿ ਸਕਦਾ ਹਾਂ ਕਿ ਮੈਂ ਆਪਣੇ ਇਸ ਨਿਗੁਣੇ ਜਿਹੇ ਸ਼ੌਕ ਸਦਕਾ ਆਪਣੇ ਕੁੱਝ ਇੱਕ ਵਿਦਿਆਰਥੀਆਂ ਦੇ ਹੱਥ ਕਲਮ ਜ਼ਰੂਰ ਫੜ੍ਹਾ ਸਕਿਆ ਹਾਂ। ਮੇਰੇ ਹਲਫਨਾਮੇ ਵਿੱਚ ਅਗਲੀ ਗੱਲ ਦੱਸਣੀ ਬਣਦੀ ਹੈ ਕਿ ਮੈਂ ਆਪਣੇ ਨਿੱਜੀ ਜੀਵਨ 'ਚੋਂ ਕਿਵੇਂ ਵਿਚਰ ਰਿਹਾ ਹਾਂ? ਮੈਂ ਵਹਿਮਾਂ ਭਰਮਾਂ ਵਾਲੇ ਪਾਸੇ ਨਹੀਂ ਜਾਂਦਾ ਤੇ ਨਾ ਹੀ ਮੈਨੂੰ ਧਾਰਮਿਕ ਸਥਾਨਾਂ 'ਤੇ ਜਾਣ ਦੀ ਲਗਨ ਹੈ। ਮੈਂ ਆਪਣੇ ਜੀਵਨ ਵਿੱਚ ਬੱਸ ਆਪਣੇ ਪਰਿਵਾਰ ਤੇ ਜਾਂ ਫਿਰ ਅਧਿਐਨ-ਅਧਿਆਪਨ ਵਿੱਚ ਹੀ ਲੀਨ ਰਿਹਾ ਹਾਂ ਤੇ ਰਹਿੰਦਾ ਹਾਂ।

ਸੱਚ ਬੋਲਣਾ ਮੇਰਾ ਸਿਮਰਨ ਹੈ। ਝੂਠ ਤੋਂ ਮੈਨੂੰ ਡਰ ਲੱਗਦਾ ਹੈ। ਬੇਈਮਾਨੀ, ਅਨੀਤੀ, ਫਰੇਬ, ਮੱਕਾਰੀ, ਦਗਾ, ਚੋਰੀ-ਚਕਾਰੀ ਜਾਂ ਕਾਲੀ ਕਮਾਈ ਕਰਨੀ, ਮੇਰੇ ਸੁਭਾਅ ਵਿੱਚ ਸ਼ਾਮਿਲ ਨਹੀਂ ਹਨ। ਅੰਤਹਿਕਰਨ ਦੀ ਆਵਾਜ਼ ਹਮੇਸ਼ਾਂ ਹੀ ਸੱਚ ਦੇ ਰਾਹ 'ਤੇ ਤੋਰਦੀ ਹੈ। ਨਿਮਰਤਾ, ਪਿਆਰ, ਹਮਦਰਦੀ, ਸਤਿਕਾਰ ਤੇ ਦੋਸਤਾਂ 'ਤੇ ਭਰੋਸਾ ਕਰਨਾ ਮੇਰਾ ਸੁਭਾਅ ਹੈ। ਸੁਭਾਅ ਤੇ ਸ਼ਖ਼ਸੀਅਤ ਪੱਖੋਂ ਮੈਂ ਆਪਣੇ ਆਪ ਨੂੰ ਇਕ ਨਿਰਮਾਣ ਵਿਅਕਤੀ ਹੀ ਸਮਝਦਾ ਹਾਂ।

ਭਲਾ ਮਾਣ ਕਿਹੜੀ ਗੱਲ ਦਾ? ਮੈਂ ਇੱਕ ਸਾਧਾਰਣ ਪਰਿਵਾਰ ਵਿੱਚ ਪੈਦਾ ਹੋਇਆ, ਇੱਕ ਸਾਧਾਰਨ ਜੀਵ ਹਾਂ। ਮੇਰੇ ਵਿੱਚ ਗੁਣਾਂ ਦੀ ਥਾਂ ਔਗੁਣ ਅਨੇਕਾਂ ਹੋ

ਸਕਦੇ ਹਨ ਜਾਂ ਔਗੁਣ ਹਨ, ਗੁਣ ਸ਼ਾਇਦ ਇਕ ਵੀ ਨਹੀਂ। ਮੇਰਾ ਜਨਮ ਮਾਤਾ ਹਰਭਜਨ ਕੌਰ ਦੀ ਕੁੱਖੋਂ ਸ: ਪਰਸਾ ਸਿੰਘ ਦੇ ਘਰ ਸਰਟੀਫ਼ਿਕੇਟ ਅਨੁਸਾਰ 8-1-1939 ਨੂੰ ਹੋਇਆ ਹੈ।

ਮੈਂ ਆਪਣੇ ਦੋਸਤਾਂ ਲਈ ਸੁਹਿਰਦ ਹਾਂ। ਉਂਜ ਦੁਸ਼ਮਣੀ ਦੇ ਰਾਹ 'ਤੇ ਮੈਂ ਕਦੀ ਨਹੀਂ ਤੁਰਿਆ। ਜ਼ਿੰਦਗੀ 'ਚ ਕਿਸੇ ਨਾਲ ਦੋ ਚਾਰ ਹੋਣ ਦਾ ਮੌਕਾ ਵੀ ਨਹੀਂ ਆਇਆ। ਮੈਂ ਦੂਜਿਆਂ ਦੇ ਰਾਹ ਵਿੱਚ ਫੁੱਲ ਖਲੇਰਣ ਦੀ ਹੀ ਕੋਸ਼ਿਸ਼ ਕੀਤੀ ਹੈ ਪਰ ਕਿਸੇ ਦੇ ਰਾਹ ਵਿੱਚ ਕੰਡੇ ਨਹੀਂ ਖਲੇਰੇ। ਦੋਸਤਾਂ ਦੇ ਘੇਰੇ ਵਿੱਚ ਮਰਦ ਤੇ ਔਰਤ ਸ਼ਾਮਿਲ ਰਹੇ ਹਨ। ਮੈਂ ਦੋਸਤਾਂ ਦਾ ਘੇਰਾ ਬਹੁਤਾ ਵਿਸ਼ਾਲ ਨਹੀਂ ਕਰ ਸਕਿਆ।

ਸ਼ਾਇਦ ਇਸ ਦਾ ਵੱਡਾ ਕਾਰਨ ਆਪਣੇ ਘਰ ਪਰਿਵਾਰ 'ਚ ਵਧੇਰੇ ਲੀਣ ਹੋਣਾ ਹੈ। ਬੇ-ਲੋੜੀਆਂ ਮਹਿਫਲਾਂ 'ਚ ਜਾਣਾ, ਯਾਤਰਾਵਾਂ ਕਰਨ ਜਾਂ ਘਰੋਂ ਗ਼ੈਰ ਹਾਜ਼ਰ ਹੋਣ ਦੀ ਪਰਵਿਰਤੀ ਮੇਰੇ ਵਿੱਚ ਨਹੀਂ ਹੈ। ਮੈਂ ਆਪਣੇ ਪਰਿਵਾਰ ਨੂੰ ਧਾਰਮਿਕ ਸਥਾਨ ਜਾਂ ਪੂਜਾ ਦਾ ਸਥਾਨ ਸਮਝਿਆ ਹੈ। ਘਰ ਮੇਰੀਆਂ ਰੀਝਾਂ ਤੇ ਉਮੰਗਾਂ ਦੀ ਪੂਰਤੀ ਕਰਦਾ ਹੈ। ਪਰਿਵਾਰ ਵਿੱਚ ਮਾਂ-ਬਾਪ, ਭੈਣ-ਭਰਾ, ਪਤਨੀ ਤੇ ਮੇਰੇ ਬੱਚੇ ਮੇਰੇ ਸਤਿਕਾਰ ਤੇ ਪਿਆਰ ਦੇ ਪਾਤਰ ਹਨ ਤੇ ਮੈਂ ਉਨ੍ਹਾਂ ਦੇ ਪਿਆਰ-ਸਤਿਕਾਰ ਦਾ ਰਿਣੀ ਹਾਂ। ਘਰ-ਪਰਿਵਾਰ ਵਿੱਚ ਮੈਂ ਇੱਕਸਾਰ, ਇਕਾਗਰ ਨਿਰੰਤਰ, ਸੁਖਦਾਈ ਤੇ ਸ਼ਾਂਤਮਈ ਜੀਵਨ ਜੀ ਰਿਹਾ ਹਾਂ, ਇਹ ਮੇਰੀ ਸੱਭ ਤੋਂ ਵੱਡੀ ਸਫਲਤਾ ਹੈ। ਕੋਈ ਗਿਲਾ-ਸ਼ਿਕਵਾ ਮੈਨੂੰ ਕਿਸੇ ਪ੍ਰਤੀ ਨਹੀਂ ਹੈ। ਹੋ ਸਕਦਾ ਹੈ ਮੈਂ ਤੇ ਮੇਰਾ ਸੁਭਾਅ ਕਈਆਂ ਨੂੰ ਰਾਸ ਨਾ ਆਇਆ ਹੋਵੇ। ਮੇਰੇ ਪ੍ਰਤੀ ਕਿਸੇ ਨੂੰ ਅੰਤਾਂ ਦਾ ਸ਼ਿਕਵਾ ਵੀ ਹੋ ਸਕਦਾ ਹੈ। ਵੇਲੇ ਸਿਰ ਜਾਗਣਾ, ਸੈਰ ਨੂੰ ਜਾਣਾ ਤੇ ਇਸ਼ਨਾਨ ਕਰਕੇ ਅਖ਼ਬਾਰਾਂ ਪੜ੍ਹਨ ਬੈਠ ਜਾਣਾ ਮੇਰਾ ਹਰ ਰੋਜ਼ ਦਾ ਨਿੱਤਨੇਮ ਹੈ। ਖਾਣਾ ਖਾ ਕੇ ਸਮੇਂ ਸਿਰ ਸਕੂਲ ਜਾਣਾ, ਸਕੂਲ ਵਿੱਚ ਆਪਣੇ ਕੰਮ ਵਿੱਚ ਜੁਟੇ ਰਹਿਣਾ ਤੇ ਪਿਆਰੇ ਵਿਦਿਆਰਥੀਆਂ ਨੂੰ ਪੜ੍ਹਾਈ ਦੇ ਨਾਲ ਨਾਲ ਅਨੇਕ ਪ੍ਰਕਾਰ ਦੀ ਜਾਣਕਾਰੀ ਦੇਣਾ ਮੇਰੇ ਅਧਿਆਪਨ ਦਾ ਵਿਸ਼ੇਸ਼ ਭਾਗ ਰਿਹਾ ਹੈ। ਕਿਸੇ ਸਟਾਫ਼ ਮੈਂਬਰ ਨਾਲ ਕਦੇ ਕੋਈ ਝਗੜਾ ਨਹੀਂ ਸੀ ਹੋਇਆ।

ਬੇਲਾਗ ਜਿਹੀ ਜ਼ਿੰਦਗੀ ਜਿਉਣਾ ਮੇਰਾ ਉਦੇਸ਼ ਰਿਹਾ ਹੈ। ਚੁਗਲੀ ਨਿੰਦਿਆ ਕਦੇ ਮੈਂ ਕਿਸੇ ਦੀ ਕੀਤੀ ਨਹੀਂ। ਪ੍ਰਸ਼ੰਸਾ ਤੇ ਪ੍ਰੇਰਨਾ ਕਰਨੀ ਮੇਰੇ ਹਿੱਸੇ ਜ਼ਰੂਰ ਆਈ ਹੈ, ਆਪਣਾ ਸਮਾਂ ਸਾਹਿਤ ਦੇ ਅਧਿਐਨ ਜਾਂ ਕੁੱਝ ਲਿਖਣ ਵਿੱਚ ਮੈਂ ਬਤੀਤ ਕਰਦਾ ਹਾਂ। ਘੱਟ ਬੋਲਣਾ, ਘੁੱਟ ਖਾਣਾ ਤੇ ਘੱਟ ਸੌਣਾ ਮੇਰੇ ਹਿੱਸੇ ਆਇਆ ਹੈ। ਸੰਤੋਖ ਤੇ ਸੰਜਮ, ਗੁਰਸਿੱਖ ਦਾ ਲੱਛਣ ਹੈ। ਪਰ ਮੈਂ ਆਪਣੇ ਆਪ ਨੂੰ ਗੁਰਮੁੱਖ ਨਹੀਂ ਸਮਝਦਾ ਕਿਉਂਕਿ ਮੇਰੇ ਵਿੱਚ ਅਨੇਕਾਂ ਤੋਟਾਂ ਤੇ ਅਤ੍ਰਿਪਤੀਆਂ ਹਨ।

ਸੱਚ ਤਾਂ ਇਹ ਕਿ ਮੈਂ ਦੁਨੀਦਾਰ ਹਾਂ। ਦੁਨੀਆਂ, ਆਪਣਾ ਪਰਿਵਾਰ, ਭਾਈਚਾਰਾ ਤੇ ਸਮਾਜ ਹੈ। ਇਸ ਦੁਨੀਆਂ ਤੋਂ ਮੈਂ ਦੂਰ ਨਹੀਂ ਗਿਆ। ਮੈਂ ਰਿਸ਼ਤਿਆਂ ਨਾਲ ਜੁੜਿਆ ਹਾਂ। ਨੰਗੇ ਪੈਰਾਂ ਦਾ ਸਫ਼ਰ ਨਾ ਮੈਂ ਕੀਤਾ ਤੇ ਨਾ ਹੀ ਕਰਨ ਦੀ ਅਭਿਲਾਸ਼ਾ ਹੈ। ਪਤਨੀ ਤੇ ਔਲਾਦ ਪੱਖੋਂ ਵੀ ਮੈਂ ਸੰਤੁਸ਼ਟ ਹਾਂ।

ਬੱਚਿਆਂ ਦੀਆਂ ਸਾਰੀਆਂ ਇੱਛਾਵਾਂ ਦੀ ਪੂਰਤੀ ਮੈਂ ਨਹੀਂ ਕਰ ਸਕਿਆ। ਅਜਿਹਾ ਹੋਣਾ ਸੰਭਵ ਵੀ ਨਹੀਂ ਹੈ। ਪਰ ਮੋਹ ਪਿਆਰ ਦਾ ਰਿਸ਼ਤਾ ਜਿਵੇਂ ਵੀ ਹੋ ਸਕਿਆ ਮੈਂ ਕਾਇਮ ਰੱਖਿਆ ਹੈ। ਪਤਨੀ ਦਾ ਆਸਰਾ ਰੱਬ ਵਰਗਾ ਹੈ। ਮੈਂ ਆਪਣਾ ਮਾਂ ਨੂੰ ਰੱਬ ਸਮਝਦਾ ਹਾਂ।

ਪਤਨੀ ਦਾ ਦਰਜਾ ਤਾਂ ਸ਼ਾਇਦ ਉਸ ਰੱਬ ਤੋਂ ਵੀ ਵੱਡਾ ਹੈ, ਜਿਹੜੀ ਮੇਰੀ ਹਰ ਤਰ੍ਹਾਂ ਦੀ ਸਾਂਭ-ਸੰਭਾਲ ਕਰਦੀ ਹੈ। ਮੇਰਾ ਘਰ ਮੇਰੇ ਲਈ ਇਬਾਦਤਗਾਹ ਹੈ। ਜ਼ਿੰਦਗੀ ਵਿੱਚ ਮੈਂ ਕਿਸੇ ਤੇ ਬੇਲੋੜਾ ਭਾਰ ਬਣਨਾ ਨਹੀਂ ਚਾਹਿਆ ਤੇ ਨਾ ਬੇਲੋੜਾ ਭਾਰ ਕਦੇ ਚੁੱਕਿਆ ਹੈ। ਗਿਣਵੇਂ ਤੇ ਚੋਣਵੇਂ ਮਿੱਤਰ ਮੇਰਾ ਸਰਮਾਇਆ ਹਨ।

ਮੈਨੂੰ ਫੋਕੀ ਟੌਰ ਮਾਰਨ ਦੀ ਆਦਤ ਨਹੀਂ। ਸਾਧਾਰਨ ਬਸਤਰ ਪਾਉਣੇ ਤੇ ਸਾਧਾਰਨ ਮਨੁੱਖ ਬਣੇ ਰਹਿਣਾ ਮੇਰੀ ਇੱਛਾ ਰਹੀ ਹੈ। ਮੇਰੀ ਜ਼ਿੰਦਗੀ ਵਿੱਚ ਆਸ਼ਾ-ਨਿਰਾਸ਼ਾ ਖ਼ੁਸ਼ੀ-ਗ਼ਮੀ ਤੇ ਦੁੱਖ-ਸੁੱਖ ਨਾਲ-ਨਾਲ ਤੁਰੇ ਹਨ। ਮੌਤ ਦੇ ਮੂੰਹ 'ਚੋਂ ਤਿੰਨ ਵਾਰ ਬਚਿਆ ਹਾਂ। ਦੋ ਵਾਰ ਵਿਦਿਆਰਥੀ ਜੀਵਨ 'ਚ ਤੇ ਹੁਣ 29-10-05 ਨੂੰ ਵਾਪਰੇ ਦਰਦਨਾਕ ਹਾਦਸੇ ਵਿੱਚ। ਮੈਨੂੰ ਇਸ ਹਾਦਸੇ ਨੇ ਸੁਚੇਤ ਕੀਤਾ ਕਿ ਹੁਣ ਜੀਵਨ ਵਿੱਚ ਸਹਿਜਤਾ ਤੇ ਸੰਜਮ ਦੀ ਲੋੜ ਹੈ। ਪਹਿਲਾਂ ਵਾਲੀ ਭੱਜ-ਦੌੜ ਪੁੱਗ ਨਹੀਂ ਸਕਦੀ। ਪਿਆਰ ਮੁਹੱਬਤ ਦੀ ਵੀ ਕਮੀ ਨਹੀਂ ਰਹੀ। ਮੈਂ ਘਰ-ਪਰਿਵਾਰ ਨੂੰ ਹਮੇਸ਼ਾ ਪਹਿਲ ਦਿੱਤੀ ਹੈ। ਆਪਣੇ ਘਰ ਵਰਗਾ ਸੁੱਖ, ਅਪਣੱਤ, ਪਿਆਰ ਤੇ ਸਤਿਕਾਰ ਹੋਰ ਕਿਧਰੇ ਨਹੀਂ ਮਿਲ ਸਕਦਾ।

ਜੀਵਨ ਦੀ ਯਾਤਰਾ ਤੇ ਸੁਭਾਅ ਦੀ ਬਣਤਰ ਦਾ ਲੇਖਾ-ਜੋਖ਼ਾ ਦੱਸਦਾ ਹੈ ਕਿ ਮੈਂ ਇਕ ਨਿਰੰਤਰ ਸ਼ਾਂਤਮਈ, ਜੀਵਨ ਜੀਵਿਆ ਹੈ। ਨਾ ਕੋਈ ਫ਼ਖਰਯੋਗ ਪ੍ਰਾਪਤੀ ਹੋਈ ਤੇ ਨਾ ਹੀ ਕਿਸੇ ਵਿਸ਼ੇਸ਼ ਅਪ੍ਰਾਪਤੀ ਨੇ ਮੈਨੂੰ ਪਰੇਸ਼ਾਨ ਕੀਤਾ ਹੈ। ਸੱਚਾਈ ਤੇ ਸੱਚ ਮੇਰੇ ਹਮਸਫ਼ਰ ਰਹੇ ਹਨ। ਰੱਬ ਦਾ ਰੂਪ ਮੈਨੂੰ ਸੱਚ ਹੀ ਦਿਸਿਆ ਹੈ। ਕਿਸੇ ਨੇ ਠੀਕ ਹੀ ਕਿਹਾ ਹੈ ਕਿ ਸੱਚ ਹੀ ਰੱਬ ਹੈ।

ਸਾਹਿਤ ਰਚਨਾ ਤੇ ਆਲੋਚਨਾ ਮੇਰੀ ਸਾਧਨਾ ਹੈ। ਸਾਹਿਤ ਦੇ ਖੇਤਰ ਵਿੱਚ ਮੈਂ ਇਕ ਸਾਧਕ ਦੀ ਤਰ੍ਹਾਂ ਵਿਚਰ ਰਿਹਾ ਹਾਂ, ਢੋਲ ਸਿਪਾਹੀ (ਗੀਤ), ਪੰਜਾਬੀ ਕਵਿਤਾ ਦਾ ਵਿਕਾਸ ਤੇ ਸਮਕਾਲੀ ਪੰਜਾਬੀ ਕਵਿਤਾ (ਆਲੋਚਨਾ), ਮਾਛੀਵਾੜਾ (ਸਰਵੇਖਣ ਪੁਸਤਕ), ਮਿਰਜਾ ਸਾਹਿਬਾ (ਲਿਪੀ ਅੰਤਰ) ਤੇ ਰੌਸ਼ਨੀ ਦਾ ਸਫ਼ਰ (ਸੰਪਾਦਨਾ) ਮੇਰੀਆਂ ਛਪੀਆਂ ਪੁਸਤਕਾਂ ਹਨ। ਚਾਰ-ਪੰਜ ਪੁਸਤਕਾਂ ਤੇ ਖਰੜੇ ਤਿਆਰ ਹਨ। ਪਰ ਪੁਸਤਕਾਂ ਛਪਾਉਣਾ, ਸੀਮਿਤ ਸਾਧਨਾ ਕਰਕੇ ਅਜੇ ਸੰਭਵ ਨਹੀਂ। ਦੁਨੀਆਂਦਾਰੀ ਤੇ ਕਬੀਲਦਾਰੀ ਦਾ ਫਰਜ਼ ਮੈਂ ਖਿੜੇ ਮੱਥੇ ਨਿਭਾ ਰਿਹਾ ਹਾਂ। ਕਿਸੇ ਪਾਸੇ ਕਾਣ ਮੈਂ ਨਹੀਂ ਕਰ ਸਕਦਾ। ਕਾਣ ਮੈਂ ਸਹਿ ਨਹੀਂ ਸਕਦਾ।

ਇਮਾਨਦਾਰੀ, ਸੁਹਿਰਦਤਾ, ਗੰਭੀਰਤਾ, ਸ਼ਹਿਨਸ਼ੀਲਤਾ ਤੇ ਸੰਤੋਸ਼ ਕੁੱਝ ਅਜਿਹੇ ਗੁਣ ਹਨ ਜੋ ਮੈਂ ਆਪਣੇ ਜੀਵਨ ਦਾ ਮੂਲ ਆਧਾਰ ਬਣਾ ਕੇ ਤੁਰ ਰਿਹਾ ਹਾਂ, ਜੀ ਰਿਹਾ ਹਾਂ ਤੇ ਵਿਚਰ ਰਿਹਾ ਹਾਂ, ਇਨ੍ਹਾਂ ਤੱਤਾਂ ਨੇ ਮੈਨੂੰ ਇਕਸਾਰ, ਸਹਿਜਮਈ, ਨਿਸ਼ਕਾਮ ਤੇ ਅਡੋਲ ਜੀਵਨ ਬਖ਼ਸ਼ਿਆ ਹੈ।

ਮੈਨੂੰ ਆਪਣੇ ਆਪ ਤੋਂ ਖ਼ੁਸ਼ ਹਾਂ, ਹੋਰਾਂ ਦੀ ਨਜ਼ਰ 'ਚ ਮੈਂ ਕਿਵੇਂ ਹਾਂ? ਉਹ ਜਾਣਨ ਜਾਂ ਉਨ੍ਹਾਂ ਦਾ ਰੱਬ। ਮੈਂ ਆਪਣੇ ਹਲਫ਼ਨਾਮਾਂ ਬਲਕਮ-ਖੁਦ ਪੇਸ਼ ਕਰ ਦਿੱਤਾ ਹੈ।

ਮੈਨੂੰ 'ਗੁਰਮਤਿ ਦਰਪਨ' ਚੋਣਵੇਂ ਲੇਖਾਂ ਦਾ ਸੰਗ੍ਰਹਿ ਸੁਹਿਰਦ ਮਿੱਤਰਾਂ ਤੇ ਪਾਠਕਾਂ ਨੂੰ ਪੇਸ਼ ਕਰਕੇ ਅਥਾਹ ਖ਼ੁਸ਼ੀ ਹੋ ਰਹੀ ਹੈ।

**ਰਘਬੀਰ ਸਿੰਘ 'ਭਰਤ'**

4844, ਨੇੜੇ ਗਨੀ ਖਾਂ ਨਬੀ ਖਾਂ ਗੇਟ ਮਾਛੀਵਾੜਾ (ਲੁਧਿਆਣਾ)

(ਅੱਠ ਜਨਵਰੀ-2007)

# ਗੁਰਮਤਿ ਕਾਵਿ ਦੀ ਮਹੱਤਤਾ ਤੇ ਵਿਲੱਖਣਤਾ

ਮੱਧ ਕਾਲੀਨ ਪੰਜਾਬੀ ਸਾਹਿਤ ਵਿੱਚ 'ਗੁਰਮਤਿ ਕਾਵਿ ਧਾਰਾ' ਜਾਂ 'ਗੁਰਮਤਿ ਕਾਵਿ ਪਰੰਪਰਾ' ਇਕ ਮਹੱਤਵਪੂਰਨ ਕਾਵਿ ਪਰੰਪਰਾ ਹੈ। ਇਹ ਵਿਲੱਖਣ ਤੇ ਉਤਕ੍ਰਿਸ਼ਟ ਕਾਵਿ, ਅਮਰ ਤੇ ਅਬਿਨਾਸ਼ੀ ਸਾਹਿਤ ਹੈ। ਡਾ. ਜੀਤ ਸਿੰਘ ਸੀਤਲ ਅਨੁਸਾਰ, "ਗੁਰਮਤਿ ਸਾਹਿਤ ਕੇਸਰ ਦਾ ਹੌਜ ਹੈ, ਜਿਸ 'ਚੋਂ ਸਰੋਤੇ ਤੇ ਪਾਠਕ ਆਬ-ਇ-ਹਯਾਤ ਪੀ ਪੀ ਅਮਰ ਹੁੰਦੇ ਰਹਿੰਦੇ ਹਨ ਅਤੇ ਇਸ ਤਰ੍ਹਾਂ ਜਨਮ ਮਰਨ ਤੋਂ ਨਵਿਰਤ ਤੇ ਮੁਕਤ ਹੋ ਜਾਂਦੇ ਹਨ।"[1] ਗੁਰਮਤਿ ਸਾਹਿਤ ਦਾ ਇਹ ਅੰਮ੍ਰਿਤ, ਗੁਰਬਾਣੀ ਹੈ, ਗੁਰੂ ਕਾਵਿ ਹੈ। ਇਹ ਕਾਵਿ ਸੱਚੇ ਸੁੱਚੇ ਅਨੁਭਵ ਦਾ ਪ੍ਰਕਾਸ਼ ਹੈ। ਇਹ ਪ੍ਰਕਾਸ਼ ਸੱਚ ਦੀ ਪਛਾਣ ਕਰਕੇ ਆਤਮਿਕ ਅਨੰਦ ਦਿੰਦਾ ਹੈ। ਇਹ 'ਖਸਮ ਕੀ ਬਾਣੀ' ਹੈ, ਗਿਆਨ ਦਾ ਭੰਡਾਰ ਹੈ। ਇਹ ਕਾਵਿ 'ਧੁਰ ਕੀ ਬਾਣੀ ਹੈ।' ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ, "ਅਸਲੀਅਤ ਇਹ ਹੈ ਕਿ ਗੁਰੂਆਂ ਦੀ ਆਤਮਾਂ ਉਸ ਪਰਮ ਸੱਚ ਨਾਲ ਇਕਮਿਕ ਹੋ ਕੇ ਹੀ ਇਸ 'ਧੁਰ ਦੀ ਬਾਣੀ' ਨੂੰ ਸ਼ਬਦ ਰੂਪ ਵਿੱਚ ਲਿਆਉਂਦੀ ਹੈ। ਉਹੋ ਰੱਬੀ ਹੁਕਮ ਹੀ ਸ਼ਬਦ ਰੂਪ ਵਿੱਚ ਆ ਕੇ ਗੁਰਬਾਣੀ ਦੇ ਨਾਮ ਨਾਲ ਯਾਦ ਕੀਤਾ ਗਿਆ।"[2] ਇਹ ਗੁਰਬਾਣੀ ਸਤਿਗੁਰਾਂ ਦੇ ਬਚਨ ਹਨ ਤੇ ਇਹ ਬਚਨ ਗਹਿਰ ਗੰਭੀਰ ਵੀ ਹਨ। ਕਿਉਂਕਿ

ਬਾਣੀ ਗੁਰੂ ਗੁਰੂ ਹੈ ਬਾਣੀ<br>
ਵਿੱਚ ਬਾਣੀ ਅੰਮ੍ਰਿਤ ਸਾਰੇ

ਜਾਂ

ਇਕਾ ਬਾਣੀ ਇਕੁ ਗੁਰੁ<br>
ਇਕੋ ਸਬਦੁ ਵੀਚਾਰਿ। (ਮਹਲਾ-5)

ਇਹ ਬਾਣੀ 'ਆਦਿ ਗ੍ਰੰਥ ਵਿੱਚ ਸੰਕਲਿਤ ਹੈ। ਇਸ ਬਾਣੀ ਵਿੱਚ ਸਮਾਜਿਕ ਸਾਰਥਿਕਤਾ ਹੈ। ਧਾਰਮਕ ਤੇ ਰਾਜਨੀਤਕ ਆਲੋਚਨਾ ਹੈ। ਅਧਿਆਤਮਕ ਅਨੁਭਵ ਦਾ ਰਹੱਸਵਾਦੀ ਪ੍ਰਗਟਾਅ ਹੈ। ਅਧਿਆਤਮਕ ਅਨੁਭਵ ਵਿੱਚ ਭਾਵੇਂ ਸਰਬ ਸ਼ਕਤੀਮਾਨ ਪ੍ਰਮਾਤਮਾ ਦਾ ਸੰਕਲਪ ਸਾਹਮਣੇ ਰਖਿਆ ਗਿਆ ਹੈ ਪਰ ਵਿਸ਼ੇਸ਼ਤਾ ਇਹ ਹੈ ਕਿ ਪ੍ਰਮਾਤਮਾ ਨਾਲ ਮਨੁੱਖ ਦਾ ਰਿਸ਼ਤਾ, ਪਤੀ ਪਤਨੀ ਵਾਲਾ ਹੀ ਰੱਖਿਆ ਗਿਆ ਹੈ।

---

1. 'ਗੁਰਮਤਿ ਸਾਹਿਤ ਅੰਕ' ਪੰਜਾਬੀ ਦੁਨੀਆਂ ਜਨਵਰੀ-ਫਰਵਰੀ, 1965 ਸੰਪਾਦਕ ਡਾ. ਜੀਤ ਸਿੰਘ ਸੀਤਲ ਪੰਨਾ-ੳ ਸੰਪਾਦਕੀ
2. 'ਗੁਰਮਤਿ ਸਾਹਿਤ ਅੰਕ' ਪੰਜਾਬੀ ਦੁਨੀਆਂ ਪੰਨਾ-285 (ਹਵਾਲਾ-1 ਅਨੁਸਾਰ)

ਸ਼੍ਰੇਣੀ ਸੰਘਰਸ਼ ਅੱਖੋਂ ਓਹਲੇ ਨਹੀਂ ਕੀਤਾ ਗਿਆ। ਜ਼ਾਲਮ ਤੇ ਮਜ਼ਲੂਮ, ਲੋਟੂ ਤੇ ਲੁਟੇ ਜਾਣ ਵਾਲੇ ਜਾਂ ਕਿਰਤੀ ਤੇ ਵਿਹਲੜ ਦੋ ਵਿਰੋਧੀ ਵਰਗਾਂ ਦੀ ਟੱਕਰ, ਮਿਹਨਤ ਦਾ ਸ਼ੋਸ਼ਨ ਤੇ ਸਮਾਜਿਕ ਭ੍ਰਿਸ਼ਟਾਚਾਰ ਨੂੰ ਨੰਗਾ ਕਰਕੇ ਦਲਤ ਵਰਗ ਦਾ ਪੱਖ ਪੂਰਿਆ ਗਿਆ ਹੈ।

ਇਸ ਬਾਣੀ ਬਾਰੇ ਨਿਰਣਾ ਦਿੰਦਿਆਂ ਪ੍ਰੋ. ਸੁਰਿੰਦਰ ਸਿੰਘ ਜੋਸ਼ਨ ਨੇ ਉੱਚਿਤ ਹੀ ਕਿਹਾ, "ਆਦਿ ਗ੍ਰੰਥ ਦੀ ਬਾਣੀ ਭਾਵੇਂ ਅਧਿਆਤਮਕ ਰਹੱਸਵਾਦੀ ਰੰਗਣ ਵਾਲੀ ਹੈ ਪਰ ਆਪਣੇ ਮੂਲ ਰੂਪ ਵਿੱਚ ਮੱਧ ਕਾਲੀਨ ਸਮਾਜਿਕ ਰਿਸ਼ਤਿਆਂ ਨੂੰ ਸਫਲਤਾ ਨਾਲ ਚਿਤਰਦੀ ਸ਼ਾਸਕ ਸ਼੍ਰੇਣੀ ਅਤੇ ਉਸ ਦੇ ਪੱਖੀਆਂ ਉੱਤੇ ਪ੍ਰਤੱਖ ਜਾਂ ਪਰੋਖ ਰੂਪ ਵਿੱਚ ਵਿਅੰਗ ਕਰਦੀ ਅਤੇ ਅਗਰਗਾਮੀ ਸਮਾਜਿਕ ਸ਼ਕਤੀਆਂ ਨੂੰ ਉਤਸ਼ਾਹ ਅਤੇ ਕਰਮਸ਼ੀਲ ਹੋਣ ਦੀ ਪ੍ਰੇਰਣਾ ਦਿੰਦੀ ਹੈ।"[1]

ਗੁਰੂ ਸਾਹਿਬਾਨ ਦੀ ਰਚਨਾ ਗੁਰਬਾਣੀ ਨੂੰ ਬਾਣੀ ਜਾਂ ਕਾਵਿ ਕਿਹਾ ਜਾਂਦਾ ਹੈ। ਬਾਣੀ ਜਾਂ ਕਾਵਿ ਵਿੱਚ ਮੁੱਢਲਾ ਅੰਤਰ ਕੀ ਹੈ? ਇਸ ਬਾਰੇ ਕੁੱਝ ਵਿਦਵਾਨ ਗੁਰਬਾਣੀ ਨੂੰ ਬਾਣੀ-ਸੰਸਾਰ ਤੇ ਕਾਵਿ ਸੰਸਾਰ ਦੋ ਵੱਖਰੇ-ਵੱਖਰੇ ਰੂਪਾਂ ਵਿੱਚ ਵੇਖਦੇ ਹਨ। ਡਾ. ਜਸਬੀਰ ਸਿੰਘ ਦੇ ਸ਼ਬਦਾਂ ਵਿੱਚ "ਬਾਣੀ ਰਚਨਾ ਵਰਗੀ ਹੁੰਦੀ ਹੋਈ ਵੀ ਨਿਰੋਲ ਅਤੇ ਸ਼ੁੱਧ ਕਾਵਿ ਰਚਨਾ ਨਹੀਂ। ਸੱਚ ਤਾਂ ਇਹ ਹੈ ਕਿ ਬਾਣੀ ਦਾ ਆਪਣਾ ਵਿਲੱਖਣ ਸੰਸਾਰ ਹੈ ਜੋ ਕਾਵਿ ਸੰਸਾਰ ਨਾਲੋਂ ਬੁਨਿਆਦੀ ਤੌਰ 'ਤੇ ਭਿੰਨ ਹੈ।"[2] ਇਹ ਭਿੰਨਤਾ ਡਾ. ਜਸਬੀਰ ਸਿੰਘ ਨੇ ਬਾਣੀ ਨੂੰ ਧਰਮ ਨਾਲ ਜੁੜੀ ਹੋਈ ਤੇ ਕਾਵਿ ਦਾ ਸਬੰਧ ਕਲਾ ਨਾਲ ਜੋੜ ਕੇ ਦੋਹਾਂ ਨੂੰ ਹੋਂਦ ਵਿਧੀ ਦੇ ਪੱਖ ਤੋਂ ਵੱਖਰਾ-ਵੱਖਰਾ ਦਰਸਾਇਆ ਹੈ। ਦੋਹਾਂ ਨੂੰ ਅੰਤਰ ਪ੍ਰਯੋਜਨ ਤੋਂ ਵੀ ਵੇਖਿਆ ਹੈ। ਜਿਵੇਂ 'ਬਾਣੀ ਜੀਵਨ ਨੂੰ ਮੁਕਤੀ ਦਾ ਮਾਰਗ ਦਰਸਾਂਦੀ ਹੈ ਜਦੋਂ ਕਿ ਕਾਵਿ ਦਾ ਮੁੱਖ ਪ੍ਰਯੋਜਨ ਅਨੰਦ ਦੇਣਾ ਹੈ।' ਬਾਣੀ ਦੇ ਯਥਾਰਥ ਤੇ ਅਨੰਦ ਨੂੰ ਵੀ ਵੱਖ-ਵੱਖ ਦਰਸਾ ਕੇ ਲਿਖਿਆ ਹੈ ਕਿ ਬਾਣੀ ਦਾ ਅਨੰਦ ਬ੍ਰਹਮ ਅਨੰਦ ਹੈ ਜਦੋਂ ਕਿ ਕਾਵਿ ਦਾ ਅਨੰਦ ਰਸਾਤਮਕ ਅਨੰਦ ਹੈ।.... ਬਾਣੀ ਭਾਵਾਂ ਦਾ ਨਿਰੇਦਸ਼ਨ ਕਰਦੀ ਹੈ ਜਦੋਂ ਕਿ ਕਾਵਿ ਉਨ੍ਹਾਂ ਦਾ ਪ੍ਰਦਰਸ਼ਨ। ਬਾਣੀ ਦਾ ਧਰਾਤਲ ਸ਼ਰਧਾ ਅਤੇ ਵਿਸ਼ਵਾਸ, ਕਵਿਤਾ ਦਾ ਧਰਾਤਲ ਕਲਪਨਾ ਕਿਹਾ ਹੈ। ਡੂੰਘੇ ਅਰਥਾਂ ਵਿੱਚ ਵੇਖਿਆਂ ਇਹ ਭਿੰਨਤਾਵਾਂ ਜ਼ਰੂਰ ਉਜਾਗਰ ਹੁੰਦੀਆਂ ਹਨ, ਪਰ ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਧੁਰ ਕੀ ਬਾਣੀ ਹੈ ਜਿਹੜੀ ਕਾਵਿ ਦੇ ਵੱਖ-ਵੱਖ ਰੂਪਾਂ ਵਿੱਚ ਪ੍ਰਗਟ ਹੋਈ ਹੈ। 'ਗੁਰ ਕਾਵਿ' ਜਾਂ 'ਗੁਰਮਤਿ ਕਾਵਿ' ਗੁਰੂ ਸਾਹਿਬਾਨ ਵਲੋਂ ਉਚਾਰੀ ਗਈ ਬਾਣੀ ਦਾ

---

1. 'ਪੰਜਾਬੀ ਦੁਨੀਆਂ' ਭਾਸ਼ਾ ਵਿਭਾਗ, ਪੰਜਾਬ ਪਟਿਆਲਾ, ਜੁਲਾਈ, 1965 ਪੰਨਾ 115, ਪ੍ਰੋ. ਸੁਰਿੰਦਰ ਸਿੰਘ ਜੋਸਨ ਦਾ ਲੇਖ 'ਆਦਿ ਗ੍ਰੰਥ ਅਤੇ ਸਮਾਜ'।
2. 'ਪੰਜਾਬੀ ਦੁਨੀਆ' ਮਾਰਚ, 1974, ਪੰਨਾ 16-19, ਡਾ. ਜਸਬੀਰ ਸਿੰਘ ਦਾ 'ਬਾਣੀ ਸੰਸਾਰ ਅਤੇ ਕਾਵਿ ਸੰਸਾਰ'। ਪੰਨਾ 17, ਡਾ. ਤਾਰਨ ਸਿੰਘ।

ਅਮੁੱਲ ਖ਼ਜ਼ਾਨਾ ਹੈ। ਦੈਵੀ ਅਨੁਭਵ ਬਾਣੀ ਦਾ ਸਰੋਤ ਹੈ ਅਤੇ ਗੁਰੂ ਕਵੀਆਂ ਦੇ ਆਪਣੇ ਕਥਨ ਅਨੁਸਾਰ ਉਨ੍ਹਾਂ ਨੇ ਏਸੇ ਦੈਵੀ ਅਨੁਭਵ ਨੂੰ ਲਿਪੀ ਅੰਤਰ ਕਰ ਦਿੱਤਾ ਹੈ :—

ਜੈਸੇ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨ ਵੇ ਲਾਲੋ (ਤਿਲੰਗ ਮ. 1)

ਡਾ. ਤਾਰਨ ਸਿੰਘ ਨੇ ਗੁਰੂ ਸਾਹਿਬਾਂ ਨੂੰ 'ਪ੍ਰਥਮ ਸ਼੍ਰੇਣੀ ਦੇ ਕਵੀ'* ਆਖਿਆ ਹੈ। ਇਸ ਤਰ੍ਹਾਂ ਉਨ੍ਹਾਂ ਦੇ ਅੰਮ੍ਰਿਤ ਬਚਨਾਂ ਨੂੰ ਉੱਤਮ ਕਵਿਤਾ ਕਹਿਣਾ ਵਧੇਰੇ ਜਚਦਾ ਹੈ। ਉੱਤਮ ਕਵਿਤਾ ਬਾਣੀ ਹੈ ਤੇ ਬਾਣੀ ਉੱਤਮ ਕਵਿਤਾ। ਡਾ. ਬਲਕਾਰ ਸਿੰਘ ਆਖਦੇ ਹਨ, "ਬਾਣੀ ਦਾ ਆਮ ਸਾਹਿਤ ਨਾਲੋਂ ਉੱਤਮ ਹੋਣ ਦਾ ਭੇਦ ਇਸੇ ਵਿੱਚ ਹੀ ਹੈ ਕਿ ਬਾਣੀ ਉਨ੍ਹਾਂ ਵਿਸ਼ਿਆਂ ਨੂੰ ਜਿਹੜੇ ਪ੍ਰਤੱਖ ਅਨੁਮਾਨ ਵਾਸਤੇ ਅਗੰਮ ਅਤੇ ਅਬੋਧ ਹਨ, ਨੂੰ ਸੁਗਮਤਾ ਸਾਹਿਤ ਗਿਆਨ ਗੋਚਰਾ ਬਣਾ ਦੇਂਦੀ ਹੈ।"[1] ਇਸ ਤਰ੍ਹਾਂ ਗੁਰੂ ਸਾਹਿਬਾਨ ਦੀ ਬਾਣੀ ਮਹਾਨ ਕਾਵਿ ਸੰਸਾਰ ਹੈ ਤੇ ਇਸ ਕਵਿਤਾ ਵਿੱਚ ਡੂੰਘਾਈ ਅਤੇ ਸਰਲਤਾ ਦਾ ਸੁਮੇਲ ਹੈ। ਜਜ਼ਬਾ ਤੇ ਬੁੱਧੀ ਨਾਲ-ਨਾਲ ਚਲਦੇ ਹਨ। ਕਲਪਨਾ ਤੇ ਯਥਾਰਥ ਇਕਸੁਰ ਹੋਏ ਦਿਸਦੇ ਹਨ। ਇਸ ਕਵਿਤਾ ਵਿੱਚ ਅਧਿਆਤਮਕ ਅਨੁਭਵ ਤੇ ਰਹੱਸਵਾਦੀ ਪ੍ਰਗਟਾਅ ਸਰਬ ਉੱਤਮ ਵਸਤੂ ਹੈ। ਇਹ ਕਾਵਿ ਗੁਰੂ ਆਸ਼ੇ ਵਾਂਗ ਅਗਾਂਹਵਧੂ ਖ਼ਿਆਲਾਂ ਦਾ ਪ੍ਰਦਰਸ਼ਨ ਹੈ। ਸ਼ਕਤੀ ਤੇ ਦ੍ਰਿੜ੍ਹਤਾ ਦਾ ਪ੍ਰਮਾਣ ਹੈ। ਇਹ ਕਾਵਿ ਸੇਧ ਵੀ ਦਿੰਦੀ ਹੈ ਤੇ ਗਿਆਨ ਵੀ ਦਿੰਦੀ ਹੈ। ਇਹ ਕਾਵਿ ਜੁਝਾਰਵਾਦੀ ਵੀ ਹੈ ਤੇ ਆਸ਼ਾਵਾਦੀ ਵੀ ਹੈ ਕਿਉਂਕਿ ਇਹ ਕਾਵਿ ਗੁਰੂ ਕਾਵਿ ਹੈ ਤੇ ਗੁਰੂ ਕਾਵਿ ਗੁਰਬਾਣੀ ਹੈ। ਇਸ ਦੇ ਪੜ੍ਹਨ ਤੇ ਸੁਣਨ ਵਿੱਚ ਅਨੰਦ ਵੀ ਹੈ ਤੇ ਧੀਰਜ ਵੀ ਹੈ। ਟਿਕਾਓ ਵੀ ਹੈ ਤੇ ਟਕਰਾਓ ਵੀ ਹੈ। ਆਸ਼ਾ ਵੀ ਹੈ, ਉਪਦੇਸ਼ ਵੀ ਹੈ। ਦ੍ਰਿੜ੍ਹਤਾ ਵੀ ਹੈ ਤੇ ਪਕਿਆਈ ਵੀ ਹੈ ਕਿਉਂਕਿ :—

ਦੂਖ ਰੋਗ ਸੰਤਾਪ ਉਤਰੇ ਸੁਣੀ ਸੱਚੀ ਬਾਣੀ

ਗੁਰੂ ਕਾਵਿ ਉਚਤਮ ਬਾਣੀ ਹੁੰਦੇ ਵੀ ਉਚਤਮ ਕਾਵਿ ਦੇ ਲੱਛਣ ਰੱਖਦੀ ਹੈ। ਇਸ ਕਵਿਤਾ ਵਿੱਚ ਰੂਪਕ ਭਿੰਨਤਾ ਹੈ। ਇਸ ਕਾਵਿ ਵਿੱਚ ਅਧਿਆਤਮਕ ਅਨੁਭਵ ਤੇ ਚਿੰਤਨ ਮੁੱਖ ਪ੍ਰੇਰਕ ਸ਼ਕਤੀ ਹੋਣ ਕਰਕੇ ਵਧੇਰੇ ਭਗਤੀ ਰਸ ਹੀ ਸਮੋਇਆ ਹੈ। ਇਹ ਕਾਵਿ ਏਸ ਅਨੁਭਵ ਦੀ ਪੇਸ਼ਕਾਰੀ ਲਈ ਇਕ ਸਾਧਨ ਬਣੀ ਹੈ ਅਤੇ ਇਸ ਰਾਹੀਂ 'ਸਤਿ' ਦੀ ਪਹਿਚਾਣ ਕਰਾਉਣਾ, ਗੁਰੂ ਸਾਹਿਬਾਨ ਦਾ ਮੁੱਖ ਮੰਤਵ ਸੀ। ਇਹ ਕਾਵਿ ਭਾਵਾਂ ਨੂੰ ਪ੍ਰਗਟਾਉਂਦੀ ਹੋਈ ਪ੍ਰੇਮਾ ਭਗਤੀ ਦੇ ਮਾਰਗ ਤੇ ਚੱਲ ਕੇ ਬ੍ਰਹਮ ਤਕ

---

* ਵਿਸਥਾਰ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ ਪੰਨਾ 17, ਡਾ. ਤਾਰਨ ਸਿੰਘ।

1. ਪੰਜਾਬੀ ਦੁਨੀਆਂ ਮਾਰਚ, 1974 ਪੰਨਾ 23, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।

ਪੁੱਜਣ ਦਾ ਬਲ ਬਖ਼ਸ਼ਦੀ, ਨਿੱਜੀ ਭਾਵਾਂ ਨੂੰ ਸਰਬ ਵਿਆਪੀ ਭਾਵਨਾਵਾਂ ਨਾਲ ਜੋੜ ਕੇ, ਮਨੁੱਖ ਨੂੰ ਅਨੰਦ ਵੀ ਦਿੰਦੀ ਹੈ। ਇਹ ਕਾਵਿ ਸਰੋਦੀ ਕਾਵਿ ਵਾਲੇ ਗੁਣਾਂ ਦੀ ਧਾਰਨੀ ਵੀ ਹੈ। ਸਰਲਤਾ ਤੇ ਸੰਖੇਪਤਾ ਗੁਰੂ ਕਾਵਿ ਦਾ ਇਕ ਵਿਸ਼ੇਸ਼ ਲੱਛਣ ਹੈ। ਇਹ ਕਾਵਿ ਅਨੇਕਾਂ ਤਰ੍ਹਾਂ ਦੇ ਕਾਵਿ ਰੂਪਾਂ ਤੇ ਕਾਵਿ ਛੰਦਾਂ ਦਾ ਮਿਸ਼੍ਰਣ ਹੈ। ਇਸ ਕਾਵਿ ਦੀ ਆਪਣੀ ਬਿੰਬਾਵਲੀ, ਸ਼ੈਲੀ ਤੇ ਸ਼ਬਦਾਵਲੀ ਹੈ। ਇਸ ਕਾਵਿ ਵਿੱਚ ਆਏ ਪ੍ਰਤੀਕ ਤੇ ਵਿਸ਼ੇਸ਼ ਤੁਕਾਂ ਅਟੱਲ ਸੱਚਾਈ ਬਣ ਗਈਆਂ ਹਨ :

ਗੁਰੂ ਕਾਵਿ ਦੇ ਵਿਸ਼ੇਸ਼ ਆਸ਼ੇ ਤੇ ਉਪਦੇਸ਼ ਇਸ ਪ੍ਰਕਾਰ ਹਨ :–

1. ਪ੍ਰਭੂ ਇਕ ਹੈ। ਉਹ ਸਿਰਜਣਹਾਰ ਹੈ। ਕਰਤਾ ਪੁਰਖ ਤੇ ਅਗੰਮ ਅਗੋਚਰ ਹੈ। ਉਹ ਨਿਰਭਓ ਤੇ ਨਿਰਵੈਰ ਹੈ। ਉਹ ਅਕਾਲ ਹੈ। ਉਹ ਦਿਆਲੂ ਤੇ ਕ੍ਰਿਪਾਲੂ ਹੈ। ਸੱਭ ਕੁੱਝ ਉਸੇ ਦੇ ਹੁਕਮ ਵਿੱਚ ਹੀ ਹੋ ਰਿਹਾ ਹੈ। ਮਨੁੱਖ ਉਸ ਦੀ ਨਦਰ ਦਾ ਪਾਤਰ ਹੈ।
2. ਜ਼ਾਤ-ਪਾਤ ਦਾ ਵਿਤਕਰਾ ਕੂੜ ਹੈ। ਸੱਭ ਮਨੁੱਖ ਬਰਾਬਰ ਹਨ। ਕੋਈ ਚੰਗਾ ਨਹੀਂ ਕੋਈ ਮਾੜਾ ਨਹੀਂ। ਮਨੁੱਖ ਦੇ ਕਰਮ ਹੀ ਉਸ ਨੂੰ ਚੰਗਾ ਮਾੜਾ ਬਣਾਉਂਦੇ ਹਨ।
3. ਦੁਨੀਆਂ ਦਾ ਮਾਨ ਕੂੜਾ ਹੈ। ਹਉਮੈ ਮਨੁੱਖ ਨੂੰ ਸਾੜਦੀ ਹੈ। ਮਨੁੱਖ ਨੂੰ ਪੰਜ ਵਿਕਾਰਾਂ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ। ਇਹ ਵਿਕਾਰ ਮਨੁੱਖ ਦੇ ਸੇਵਕ ਹਨ। ਮਨੁੱਖ ਨੂੰ ਇਹਨਾਂ ਦਾ ਦਾਸ ਨਹੀਂ ਬਣਨਾ ਚਾਹੀਦਾ। ਇਹ ਮਨੁੱਖ ਦੇ ਦਾਸ ਹੋਣੇ ਚਾਹੀਦੇ ਹਨ।
4. ਪ੍ਰੇਮਾ ਭਗਤੀ ਭਾਵ ਸਿਮਰਨ ਜ਼ਰੂਰੀ ਹੈ। ਸਿਮਰਨ ਵਿੱਚ ਮਾਨਸਿਕ ਟਿਕਾਓ ਤੇ ਸਰੀਰਕ ਅਰੋਗਤਾ ਹੈ। ਸਿਮਰਨ ਨਾਲ ਹੀ ਸੁਰਤ ਟਿਕਾਣੇ ਰਹਿ ਸਕਦੀ ਹੈ। ਸਤਿਗੁਰੂ ਦੇ ਉਪਦੇਸ਼ ਤੇ ਚਲਣਾ ਚਾਹੀਦਾ ਹੈ।
5. ਅਮੀਰ ਗਰੀਬ, ਉਚ ਨੀਚ ਜਾਂ ਧਨਵਾਨ ਤੇ ਨਿਰਧਨ ਦੀ ਵੰਡ ਫ਼ਜ਼ੂਲ ਹੈ। ਮਾਇਆਵਾਦੀ ਸੋਚ ਮਲਕ ਭਾਗੋ ਤੇ ਭਾਈ ਲਾਲੋ ਵਿਚਕਾਰ ਪਾੜਾ ਖੜ੍ਹਾ ਕਰਦੀ ਹੈ।
6. ਸਾਰੀ ਰਚਨਾ ਉਸੇ ਪ੍ਰਭੂ ਦੀ ਹੈ। ਉਹ ਆਪੇ ਕਾਦਰ ਤੇ ਆਪੇ ਕੁਦਰਤ ਹੈ। ਸੰਸਾਰ ਨਾਸ਼ਵਾਨ ਹੈ। ਤਿਆਗ ਤੇ ਵਿਰਾਗ ਦੀ ਥਾਂ ਗ੍ਰਹਿਸਥੀ ਜੀਵਨ ਕੰਵਲ ਦੇ ਫੁੱਲ ਵਾਂਗ ਹੋਣਾ ਚਾਹੀਦਾ ਹੈ।
7. ਜੰਤਰ ਮੰਤਰ, ਰਿਧੀਆਂ ਸਿਧੀਆਂ ਜਾਂ ਵਹਿਮ ਭਰਮ ਫ਼ਜ਼ੂਲ ਹਨ। ਚਿੰਤਾ ਅਣਹੋਣੀ ਤੇ ਕਰਨੀ ਚਾਹੀਦੀ ਹੈ। ਮਨੁੱਖ ਨੂੰ ਕਿਰਤ ਕਰਨੀ ਤੇ ਵੰਡ ਛਕਣਾ ਚਾਹੀਦਾ ਹੈ। ਪਰਾਇਆ ਹੱਕ ਨਹੀਂ ਮਾਰਨਾ ਚਾਹੀਦਾ। ਕੂੜ ਦੀ ਕਮਾਈ ਮਨੁੱਖ ਨੂੰ ਲੈ ਡੁੱਬਦੀ ਹੈ।
8. ਖਾਣਾ ਉਹ ਹੀ ਚੰਗਾ, ਜਿਹੜਾ ਮਨੁੱਖ ਨੂੰ ਅਰੋਗ ਰੱਖੇ।
9. ਸੱਭ ਨਾਲ ਪ੍ਰੇਮ ਕਰਨਾ ਚਾਹੀਦਾ ਹੈ ਕਿਉਂਕਿ ਵਾਹਿਗੁਰੂ ਮਨੁੱਖਾਂ ਵਿੱਚ ਹੀ ਵਸਦਾ ਹੈ। ਮਨ ਜੋਤਿ ਸਰੂਪ ਹੈ। ਮਨ ਨੂੰ ਤਕੜਾ ਰੱਖਣਾ ਤੇ ਸੋਚ ਚੜ੍ਹਦੀ

ਕਲਾ ਵਾਲੀ ਹੋਣੀ ਚਾਹੀਦੀ ਹੈ। ਦੂਜਿਆਂ ਨਾਲ ਹਮਦਰਦੀ ਤੇ ਸਾਰਿਆਂ ਨੂੰ ਸਮਾਨ ਸਮਝਣਾ ਚਾਹੀਦਾ ਹੈ। ਇਸਤਰੀ ਦਾ ਸਤਿਕਾਰ ਕਰਨਾ ਚਾਹੀਦਾ ਹੈ। ਮਿੱਠਾ ਬੋਲਣਾ ਚਾਹੀਦਾ ਹੈ। ਨਿਰਭੈ ਤੇ ਨਿਰਵੈਰ ਰਹਿੰਦੇ ਹੋਏ ਸਰਬਤ ਦਾ ਭਲਾ ਮੰਗਣਾ ਚਾਹੀਦਾ ਹੈ।

10. ਮਨੁੱਖ ਨੂੰ ਕਿਸੇ ਨਾਲ ਘਿਰਣਾ ਨਹੀਂ ਕਰਨੀ ਚਾਹੀਦੀ ਤੇ ਸਾਰੇ ਧਰਮਾਂ ਦੇ ਚੰਗੇ ਪੱਖਾਂ ਦੀ ਸ਼ਲਾਘਾ ਕਰਨੀ ਚਾਹੀਦੀ ਹੈ। ਹਾਕਮ ਸ਼੍ਰੇਣੀ ਨੂੰ ਕਸਾਈ ਨਹੀਂ ਬਣਨਾ ਚਾਹੀਦਾ ਸਗੋਂ ਲੋਕ ਹਿਤੈਸ਼ੀ ਹੋਣਾ ਚਾਹੀਦਾ ਹੈ।
11. ਮਜ਼ਲੂਮਾਂ ਤੇ ਦੁਖੀਆਂ ਦੀ ਸਹਾਇਤਾ ਕਰਦੇ ਹੋਏ ਉਨ੍ਹਾਂ ਦਾ ਪੱਖ ਪੂਰਨਾ ਚਾਹੀਦਾ ਹੈ। ਜ਼ਾਲਮਾਂ ਤੇ ਅੱਤਿਆਚਾਰੀਆਂ ਨੂੰ ਕਰੜੇ ਹੱਥੀਂ ਲੈਣਾ ਚਾਹੀਦਾ ਹੈ। ਉਨ੍ਹਾਂ ਦਾ ਵਿਰੋਧ ਕਰਦੇ ਹੋਏ ਲਤਾੜੇ ਜਾ ਰਹੇ ਲੋਕਾਂ ਲਈ ਹਰ ਪ੍ਰਕਾਰ ਦੀ ਕੁਰਬਾਨੀ ਕਰਨੀ ਚਾਹੀਦੀ ਹੈ।
12. ਦੇਸ਼, ਧਰਮ ਤੇ ਕੌਮ ਲਈ ਜੇ ਸ਼ਹਾਦਤ ਵੀ ਦੇਣੀ ਪੈ ਜਾਵੇ ਤਾਂ ਖਿੜੇ ਮੱਥੇ ਸ਼ਹੀਦੀ ਕਬੂਲ ਕਰਨੀ ਚਾਹੀਦੀ ਹੈ ਕਿਉਂਕਿ ਸੂਰਾ ਉਹ ਹੀ ਹੁੰਦਾ ਹੈ ਜੋ ਦੀਨਾਂ ਦੇ ਹਿੱਤ ਵਿੱਚ ਪੁਰਜਾ-ਪੁਰਜਾ ਕੱਟ ਮਰਦਾ ਹੈ।

ਗੁਰੂ ਸਾਹਿਬਾਨ ਦੀ ਇਹ ਸੇਧ, ਇਹ ਜੀਵਨ ਜਾਚ ਤੇ ਇਹ ਤਕੜੀ ਸੋਚ ਉਸ ਸਮੇਂ ਦੇ ਸਮਾਜ, ਰਾਜ ਤੇ ਨਿਜ਼ਾਮ (ਸ਼ਾਸਕ ਟੋਲਾ) ਲਈ ਇੱਕ ਵਧੀਆ ਨੀਤੀ ਸੀ। ਇਹ ਸੇਧ ਸਦਾ ਲਈ ਨਰੋਏ ਤੇ ਸ਼੍ਰੇਣੀ ਰਹਿਤ ਸਮਾਜ ਤੇ 'ਬੇਗਮਪੁਰਾ ਸ਼ਹਰ' (ਰਵਿਦਾਸ) ਦੀ ਸਥਾਪਨਾ ਲਈ ਅਗਵਾਈ ਯੋਗ ਹੈ। ਪ੍ਰਿੰਸੀਪਲ ਗੁਰਦਿੱਤ ਸਿੰਘ ਪ੍ਰੇਮੀ ਲਿਖਦੇ ਹਨ, ਇਸ ਪ੍ਰਕਾਰ ਦੇ ਸੱਚੇ-ਸੁੱਚੇ ਤੇ ਨਰੋਈ ਜੀਵਨ ਜਾਚ ਦੇ ਵਿਚਾਰ ਜਦ ਗੁਰੂ ਜੀ ਨੇ ਸਾਦਾ ਕਵਿਤਾ ਵਿੱਚ ਪਰੋ ਕੇ ਪੇਸ਼ ਕੀਤੇ ਤਾਂ ਭਾਰਤੀ ਸਮਾਜ ਵਿੱਚ ਥਲਕਾ ਮਚ ਗਿਆ। ਪੁਰਾਣੀਆਂ ਕੀਮਤਾਂ ਢਹਿ-ਢੇਰੀ ਹੋਣ ਲੱਗੀਆਂ..... ਗ਼ਰੀਬਾਂ ਤੇ ਲਤਾੜੇ ਜਾ ਰਹਿਆਂ ਨੂੰ ਕੋਈ ਵਾਰਸ ਮਿਲੀ....।" (ਪੰਜਾਬੀ ਕਵਿਤਾ ਪਰੰਪਰਾ ਤੇ ਆਧੁਨਿਕਤਾ—ਪੁਰਾਤਨ ਭਾਗ ਪੰਜਾਬੀ ਯੂਨੀਵਰਸਟੀ ਪਟਿਆਲਾ, ਪੰਨਾ 141)

ਗੁਰੂ ਕਾਵਿ ਦੀ ਮਹੱਤਤਾ ਇਸ ਵਿੱਚ ਵੀ ਹੈ ਕਿ ਇਸ ਗੁਰਮਤਿ ਵਿਚਾਰਧਾਰਾ ਦਾ ਪੰਜਾਬੀ ਸਾਹਿਤ, ਭਾਸ਼ਾ ਤੇ ਕਵਿਤਾ 'ਤੇ ਵਿਸ਼ੇਸ਼ ਪ੍ਰਭਾਵ ਪਿਆ ਹੈ। ਇਹ ਪ੍ਰਭਾਵ ਵਿਸ਼ਾ-ਵਸਤੂ, ਵਿਚਾਰਧਾਰਾ, ਸ਼ੈਲੀ ਤੇ ਸ਼ਬਦਾਵਲੀ ਪੱਖੋਂ ਵਿਸ਼ੇਸ਼ ਮਹੱਤਤਾ ਰੱਖਦਾ ਹੈ। ਡਾ. ਦੀਵਾਨ ਸਿੰਘ ਨੇ ਗੁਰੂ ਸਾਹਿਬਾਨ ਦੀ ਰਹੱਸਵਾਦੀ ਪ੍ਰਤਿਭਾ ਨੂੰ ਪੰਜਾਬੀ ਸਾਹਿਤ ਦੀ ਇਕ ਸਰਬੋਤਮ ਕਾਵਿ ਸਿਖਰ ਆਖ ਕੇ ਇਸ ਕਾਵਿ ਨੂੰ ਭਾਰਤੀ ਸਾਹਿਤ ਦੀ ਬੇ ਮਿਸਾਲ ਕਵਿਤਾ ਆਖਿਆ ਹੈ। ਉਹ ਲਿਖਦੇ ਹਨ, "ਗੁਰੂ ਸਾਹਿਬ ਦੀ ਅਧਿਆਤਮਕ ਪ੍ਰਬੀਨਤਾ ਅਤੇ ਰਹੱਸਵਾਦੀ ਪ੍ਰਤਿਭਾ ਨਾ ਕੇਵਲ ਪੰਜਾਬੀ ਸਾਹਿਤ ਦੀ ਇਕ ਸਰਵੋਤਮ ਕਾਵਿ ਸਿਖ਼ਰ ਹੈ, ਸਗੋਂ ਭਾਰਤੀ ਸਾਹਿਤ ਦੀ ਕਵਿਤਾ ਵਿੱਚ ਮਿਸਾਲ ਨਹੀਂ ਰੱਖਦੀ।" (ਆਧੁਨਿਕ ਪੰਜਾਬੀ ਸਾਹਿਤ ਤੇ ਹੋਰ ਲੇਖ ਪੰਨਾ-60 ਡਾ. ਦੀਵਾਨ ਸਿੰਘ।)

# ਸੰਤ ਨਾਮਦੇਵ ਜੀ ਦਾ ਚਿੰਤਨ ਅਤੇ ਅਨੁਭਵ

ਮਹਾਂਰਾਸ਼ਟਰ ਦੇ ਸੰਤਾਂ ਤੇ ਭਗਤਾਂ ਵਿੱਚ ਬਾਬਾ ਨਾਮ ਦੇਵ ਜੀ ਉੱਚ ਪਦਵੀ ਦੇ ਸੰਤ ਅਤੇ ਭਗਤ ਹੀ ਨਹੀਂ ਸਨ ਸਗੋਂ ਉੱਚਕੋਟੀ ਦੇ ਕਵੀ ਵੀ ਸਨ। ਉਨ੍ਹਾਂ ਦੀ ਬਾਣੀ ਮਰਾਠੀ ਅਭੰਗਾਂ, ਹਿੰਦੀ ਪਦਿਆਂ ਤੇ "ਗੁਰੂ ਗ੍ਰੰਥ" ਸਾਹਿਬ ਵਿੱਚ ਦਰਜ ਸ਼ਬਦਾਂ ਵਿੱਚ ਮਿਲਦੀ ਹੈ। ਇਹ ਬਾਣੀ ਉੱਚਤਮ ਕਾਵਿ ਦਾ ਸੁੰਦਰ ਰੂਪ ਹੈ। ਸ੍ਰੀ ਰਣਜੀਤ ਸਿੰਘ ਖ਼ੜਗ ਦੇ ਹਵਾਲੇ ਅਨੁਸਾਰ, "ਨਾਮਦੇਵ ਗਾਥਾ ਵਿੱਚ ਸੰਕਲਤ 2500 ਮਰਾਠੀ ਅਭੰਗ ਅਤੇ 110 ਹਿੰਦੀ ਪਦਿਆਂ ਤੋਂ ਬਿਨਾਂ ਨਾਮਦੇਵ ਦੀਆਂ ਕੁਝ ਹੋਰ ਰਚਨਾਵਾਂ ਵੀ ਦੱਸੀਆਂ ਜਾਂਦੀਆਂ ਹਨ ਜਿਹਾ ਕਿ ਧਰਮ ਸੰਘਤਾ, ਵੇਦਾਂਤ ਸਾਰ, ਗੀਤਾ ਭਾਸ਼ਯ, ਸ੍ਰੀ ਰਾਮਾਨੁਜ, ਵੇਦਾਂਤ ਸੰਗ੍ਰਹਿ, ਭਗਤ ਵਿਜੈ, ਵੇਦਾਂਤ ਦੀਪ, ਸੰਤ ਲੀਲਾ, ਕਲਪਤਰੂ, ਆਦਿ" ਤੇ 'ਗੁਰੂ ਗ੍ਰੰਥ' ਸਾਹਿਬ ਵਿੱਚ ਦਰਜ 61 ਸ਼ਬਦ 18 ਰਾਗਾਂ ਵਿੱਚ ਦਾ ਵੇਰਵਾ ਦਿੱਤਾ ਹੈ। (ਵੇਖੋ ਭਗਤੀ ਅੰਕ 'ਪੰਜਾਬੀ ਦੁਨੀਆਂ' ਪੰਨਾ 227-228) ਇਸ ਤੋਂ ਬਿਨਾਂ ਡਾ. ਧਰਮ ਪਾਲ ਮੈਨੀ ਹੋਰਾਂ ਨੇ ਇਕ ਹੋਰ ਹਿੰਦੀ ਲਿਖਤ ਦਾ ਵੇਰਵਾ ਦਿੱਤਾ ਹੈ ਜਿਸ ਵਿੱਚ 121 ਪਦ ਤੇ 16 ਸਾਖੀਆਂ ਦਾ ਵੇਰਵਾ ਦਿੱਤਾ ਹੈ। (ਸ਼੍ਰੋਮਣੀ ਭਗਤ ਨਾਮਦੇਵ ਪੰਨਾ—44) ਇਨ੍ਹਾਂ ਰਚਨਾਵਾਂ ਤੋਂ ਸਿੱਧ ਹੁੰਦਾ ਹੈ ਕਿ ਨਾਮਦੇਵ ਜੀ ਮਹਾਨ ਸਾਹਿਤਕ ਪ੍ਰਤਿਭਾ, ਦੀਰਘ ਚਿੰਤਨ ਤੇ ਅਮੀਰ ਅਨੁਭਵ ਵਾਲੇ ਸਾਹਿਤਕਾਰ ਸਨ। ਮੱਧਕਾਲੀਨ ਭਾਰਤੀ ਤੇ ਪੰਜਾਬੀ ਸਾਹਿਤ ਵਿੱਚ ਨਾਮਦੇਵ ਜੀ ਸ਼੍ਰੋਮਣੀ ਭਗਤ ਕਵੀ ਤੇ ਸਗਲ ਭਵਨ ਦੇ ਨਾਇਕ ਸਨ।

ਅਧਿਆਤਮਕ ਕਾਵਿ ਪੰਜਾਬੀ ਸਾਹਿਤ ਦਾ ਅਨਮੋਲ ਖ਼ਜ਼ਾਨਾ ਹੈ। ਇਸ ਵਿੱਚ ਸਾਂਈ ਰੰਗ ਰੱਤੇ, ਸੂਫ਼ੀ ਸੰਤਾਂ, ਫ਼ਕੀਰਾਂ, ਦਰਵੇਸ਼ਾਂ, ਭਗਤਾਂ ਤੇ ਗੁਰੂ ਸਾਹਿਬਾਨ ਨੇ ਆਪਣੇ ਮਿੱਠੇ ਵਚਨਾਂ ਰਾਹੀਂ ਅੰਮ੍ਰਿਤ ਬਾਣੀ ਦੀ ਝੜੀ ਲਾਈ ਹੋਈ ਹੈ ਤੇ ਇਸ ਪਵਿੱਤਰ ਬਾਣੀ ਦਾ ਕੋਸ਼, ਸਾਡੀ ਬਾਈਬਲ, ਸਾਡੀ ਗੀਤਾ, ਸਾਡਾ ਕੁਰਾਨ, "ਸ੍ਰੀ ਗੁਰੂ ਗ੍ਰੰਥ" ਸਾਹਿਬ ਹੈ। "ਸ੍ਰੀ ਗੁਰੂ ਗ੍ਰੰਥ" ਸਾਹਿਬ ਵਿੱਚ ਜਿਨ੍ਹਾਂ ਮਹਾਂ ਪੁਰਖਾਂ ਦੀ ਬਾਣੀ ਸੰਕਲਤ ਹੋਈ ਹੈ ਉਨ੍ਹਾਂ ਵਿੱਚ ਮਹਾਂ ਰਾਸ਼ਟਰੀ ਸੰਤ ਬਾਬਾ ਨਾਮਦੇਵ ਜੀ ਜਿਹੜੇ ਉੱਤਰੀ ਤੇ ਦੱਖਣੀ ਭਾਰਤੀ ਸੰਸਕ੍ਰਿਤੀ ਦਾ ਸੰਗਮ ਸਨ ਵਿਸ਼ੇਸ਼ ਸਥਾਨ ਦੇ ਸੁਆਮੀ ਹਨ। ਬਾਬਾ ਫ਼ਰੀਦ ਸ਼ਕਰ ਗੰਜ ਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਚਾਲੇ ਤੇਰ੍ਹਵੀਂ ਸਦੀ ਵਿੱਚ ਬਾਬਾ ਨਾਮਦੇਵ ਜੀ ਪੁੰਨਿਆਂ ਦੇ ਚੰਨ ਵਾਂਗ ਚਮਕਦੇ ਨਜ਼ਰ ਆ ਰਹੇ ਹਨ। 'ਜਗਤਜਲੰਦੇ' ਨੂੰ ਪਿਆਰ, ਮੁਹੱਬਤ ਦਾ ਪੈਗ਼ਾਮ ਦੇਣ ਲਈ ਮਹਾਂ ਪੁਰਖ ਇਸ ਸੰਸਾਰ ਵਿੱਚ ਸਮੇਂ-ਸਮੇਂ ਪੈਦਾ ਹੋਏ। ਪੰਜਾਬ ਦੀ ਧਰਤੀ ਨੂੰ ਕਿੰਨਾ ਮਾਨ ਹੈ? ਜਿੱਥੇ ਬਾਬਾ ਫ਼ਰੀਦ ਵਰਗੇ ਸੂਫ਼ੀ ਸੰਤ, ਭਗਤ ਨਾਮਦੇਵ ਜਿਹੇ ਪ੍ਰਭੂ ਦੇ ਪਿਆਰ ਤੇ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਵਰਗੇ ਰਹਿਬਰਾਂ ਨੇ ਇਸ ਦੀ ਹਿਕੜੀ ਤੇ ਸਦੀਵੀ ਚਰਨ ਛੋਹ ਲਾਈ ਹੋਈ ਹੈ। ਇਹਨਾਂ ਮਹਾਂਪੁਰਖਾਂ ਦੀ ਬਾਣੀ ਉੱਚੀ ਤੇ

ਸੁੱਚੀ ਆਤਮਾ ਦਾ ਸਵੈ ਪ੍ਰਗਟਾਵਾ ਹੀ ਨਹੀਂ ਸਗੋਂ ਜਿਊਂਦੀ ਜਾਗਦੀ ਦੇ ਗਾਉਂਦੀ ਕਵਿਤਾ ਹੈ ਜਿਸ ਵਿੱਚ ਇਸ ਦੇ ਸਿਰਜਣਹਾਰਾਂ ਦਾ ਦਿਲ ਧੜਕਦਾ ਹੈ ਤੇ ਇਸ ਧੜਕਣ ਵਿੱਚ ਅੰਤਾਂ ਦੀ ਸੀਤਲਤਾ, ਮਿਠਾਸ ਪਰੇਰਨਾ, ਸ਼ਕਤੀ ਤੇ ਭਗਤੀ ਦਾ ਸੁਮੇਲ ਹੈ। ਇਹ ਕਵਿਤਾ ਧਰਤੀ ਤੋਂ ਅੰਬਰ ਤਕ ਪ੍ਰਵਾਜ਼ ਕਰਦੀ ਹੈ। ਸੱਚ ਨਿਤਾਰਦੀ ਹੈ। ਸੁੰਦਰਤਾ ਤੇ ਕਲਿਆਣਕਾਰੀ ਸਰੂਪ ਦੀ ਧਾਰਨੀ ਹੈ। ਇਸ ਲਈ ਇਹ ਕਵਿਤਾ ਬਾਣੀ ਹੈ ਤੇ ਇਸ ਨੂੰ ਮਹਾਂ ਕਾਵਿ ਕਹਿ ਲੈਣਾ ਕੋਈ ਅੱਤ ਕਥਨੀ ਨਹੀਂ ਜਾਪਦੀ।

ਸੱਚੀ ਤੇ ਸੁੱਚੀ ਕਵਿਤਾ ਲਈ ਜਿੱਥੇ ਕਾਵਿਕ ਪ੍ਰਤਿਭਾ ਦੀ ਲੋੜ ਹੈ ਉੱਥੇ ਕਵੀ ਵਿੱਚ ਜਜ਼ਬੇ ਦੀ ਸ਼ਿੱਦਤ, ਕਲਪਨਾ ਦੀ ਮਹਾਂ ਉਡਾਰੀ, ਭਾਵਾਂ ਦਾ ਹੜ੍ਹ, ਬੁੱਧੀ, ਗਿਆਨ ਤੇ ਨਿੱਜੀ ਅਨੁਭਵ ਦੀ ਸੱਚਾਈ ਨਾਲ ਯਥਾਰਥ ਦੀ ਪਕੜ ਵੀ ਬਹੁਤ ਜ਼ਰੂਰੀ ਹੈ। ਕਵੀ ਦਾ ਅਨੁਭਵ ਹੀ ਇਕ ਅਜਿਹਾ ਅੰਸ਼ ਹੈ ਜਿਹੜਾ ਉਸ ਨੂੰ ਵੱਖਰੀ ਤੇ ਨਵੇਕਲੀ ਥਾਂ 'ਤੇ ਖੜਾ ਕਰਦਾ ਹੈ। ਅਨੁਭਵ ਬਿਨਾਂ ਚਿਰ ਸਥਾਈ ਤੇ ਸ਼ਾਹਕਾਰ ਰਚਨਾ ਦੀ ਸਿਰਜਣਾ ਅਸੰਭਵ ਹੈ।

ਨਾਮਦੇਵ ਜੀ ਭਗਤ ਕਵੀ ਸਨ। ਪ੍ਰਭੂ ਦੇ ਪਿਆਰੇ ਤੇ ਉਸ ਦੀ ਰਜ਼ਾ ਵਿੱਚ ਵਿਚਰਨ ਵਾਲੇ ਪਲ ਪਲ, ਸੁਆਸ ਸੁਆਸ, ਉਹਦੇ ਨਾਂ ਤੇ ਜੀਣ ਵਾਲੇ ਸੰਤ ਤੇ ਦਰਵੇਸ਼। ਨਾਮਦੇਵ ਜੀ ਦਾ ਅਨੁਭਵ ਅੱਧਿਆਤਮਕ ਅਨੁਭਵ ਸੀ। ਇਸ ਚਮਤਕਾਰੀ ਅਨੁਭਵ ਵਿੱਚ ਨਿੱਜ ਤੋਂ ਪਰ ਤਕ ਜਾਂ ਧਰਤੀ ਤੋਂ ਅਕਾਸ਼ ਤਕ ਦੀ ਯਾਤਰਾ ਹੈ। ਇਹ ਉਹ ਯਾਤਰਾ ਹੈ ਜਿੱਥੇ ਸੁੱਖ ਵੀ ਹੈ, ਸ਼ਾਂਤੀ ਵੀ ਹੈ, ਸੇਧ ਵੀ ਹੈ, ਗਿਆਨ ਵੀ ਹੈ, ਪਹਿਚਾਨ ਵੀ ਹੈ, ਸ਼ਾਨ ਵੀ ਹੈ ਤੇ ਮਾਨ ਵੀ ਹੈ। ਇਕ ਸੱਚੇ ਤੇ ਸੁੱਚੇ ਹਿਰਦੇ ਦਾ ਪ੍ਰਕਾਸ਼, ਉਹ ਪ੍ਰਕਾਸ਼ ਜਿਹੜਾ 'ਸੱਚ ਖੰਡ' ਦੀ ਯਾਤਰਾ ਵੱਲ ਰਾਹ ਦਿਖਾਂਦਾ ਹੈ ਜਿੱਥੇ ਆਤਮਾ ਤੇ ਪਰਮਾਤਮਾ ਵਿੱਚ ਕੋਈ ਫ਼ਰਕ ਨਹੀਂ ਰਹਿ ਜਾਂਦਾ। ਸ. ਬਿਸ਼ਨ ਸਿੰਘ ਸਮੁੰਦਰੀ ਉਪ ਕੁਲਪਤੀ ਗੁਰੂ ਨਾਨਕ ਯੂਨੀਵਰਸਿਟੀ ਦੇ ਸ਼ਬਦਾਂ ਵਿੱਚ, 'ਨਾਮਦੇਵ ਜੀ ਦੀ ਬਾਣੀ ਇਕ ਸੁਰ ਹੋਈ ਆਤਮਾ ਦਾ ਸਵੈ ਪ੍ਰਗਟਾ ਹੈ। ਇਹ ਬਾਣੀ ਆਮ ਤੇ ਨਿਰੀ ਕਵਿਤਾ ਨਹੀਂ, ਸੱਚ ਦਾ ਪ੍ਰਗਟਾ ਹੈ। ਇਸ ਲਈ ਇਸ ਕਵਿਤਾ ਵਿੱਚ ਬਨਾਵਟ ਨਹੀਂ ਉਚੇਚ ਨਹੀਂ; ਸਾਦਗੀ ਹੈ, ਸਪੱਸ਼ਟਤਾ ਹੈ। ਸੰਗੀਤ ਹੈ ਅਤੇ ਅਦਭੁਤ ਸੁੰਦਰਤਾ ਹੈ। ਪ੍ਰਾਕ੍ਰਿਤਕ ਤਾਲ ਹੈ। ਲੋਕ ਗੀਤਾਂ ਵਰਗੀ ਮਿਠਾਸ ਹੈ।'

(ਸ਼੍ਰੋਮਣੀ ਭਗਤ ਨਾਮਦੇਵ ਪੰਨਾ—2)

ਇਸ ਸੱਚ ਦੇ ਪ੍ਰਕਾਸ਼, ਸੱਚ ਦੇ ਪ੍ਰਗਟਾ, ਬੇਮੁਹਾਰੇ ਸੰਗੀਤ ਤੇ ਹੈਰਾਨ ਕਰਨ ਵਾਲੀ ਸੁੰਦਰਤਾ ਵਿੱਚ ਜਿੱਥੇ ਤਾਲ ਹੈ, ਨਾਦ ਹੈ, ਲੋਕ ਗੀਤਾਂ ਵਰਗੀ ਮਿਠਾਸ ਹੈ, ਦੀ ਬੁਨਿਆਦ ਕੀ ਹੈ? ਕੀ ਇਹ ਅੰਤਹਿਕਰਨ ਦੀ ਸ਼ਕਤੀ ਹੈ? ਜਾਂ ਰੱਬੀ ਅਲਹਾਮ? ਇਹ ਕਿਹੋ ਜਿਹਾ ਅਨੁਭਵ ਹੈ? ਜਿਥੇ ਅਗਮ ਅਗੋਚਰ, ਨਿਰਭੈ, ਨਿਰ-ਅਕਾਰ ਮੂਰਤ ਦੇ ਦਰਸ਼ਨ ਹੁੰਦੇ ਹਨ ਜਿਹੜੀ ਅਕਾਲ ਵੀ ਹੈ, ਕਰਤਾ ਪੁਰਖ ਵੀ ਹੈ, ਆਦਿ ਜੁਗਾਦਿ ਵੀ ਹੈ। ਕਿਹਾ ਜਾ ਸਕਦਾ ਹੈ ਕਿ ਇਹ ਚਿਤ੍ਰ ਨਰੋਏ ਤੇ ਸੂਖਮ ਅਨੁਭਵ ਦੀ ਦੇਣ ਹਨ। ਉਹ ਅਨੁਭਵ ਜਿਥੇ ਨਾਮਦੇਵ ਜੀ ਦੀ ਬੁੱਧੀ, ਕਲਪਨਾ, ਮਨੋਭਾਵ, ਆਸ਼ੇ ਸੰਕਲਪ ਤੇ ਅੰਤਹਿਕਰਨ ਦੀ ਸ਼ਕਤੀ ਦਾ ਪ੍ਰਕਾਸ਼ ਹੈ। ਇਹ ਅਨੁਭਵ ਉੱਚ ਕਰਨੀ ਵਾਲੇ ਭਗਤ ਕਵੀ ਨਾਮਦੇਵ ਜੀ ਦੀ ਜੀਵਨ ਭਰ ਦੀ ਸਾਧਨਾ ਦਾ ਫਲ ਹੈ।

ਅਨੁਭਵ ਦੀ ਸੱਚਾਈ ਪਾਠਕ ਨੂੰ ਪਰੇਰਦੀ ਹੈ। ਸ਼ਕਤੀ ਤੇ ਗਿਆਨ ਦਾ ਰਾਹ ਖੋਲ੍ਹਦੀ ਹੈ। ਨਾਮਦੇਵ ਜੀ ਦਾ ਅਧਿਆਤਮਕ ਅਨੁਭਵ ਉਨ੍ਹਾਂ ਦੀ ਬਾਣੀ ਦਾ ਧੁਰਾ ਹੈ। ਇਹ ਬਾਣੀ ਕਵਿਤਾ ਹੈ ਤੇ ਇਸ ਦੀ ਪੱਕੀ ਬੁਨਿਆਦ ਇਹ ਰਸਿਆ ਹੋਇਆ ਅਨੁਭਵ ਹੈ।

ਪ੍ਰਿੰਸੀਪਲ ਸੰਤ ਸਿੰਘ ਸੇਖੋਂ ਅਨੁਸਾਰ, "ਅਧਿਆਤਮਕ ਸੱਚਾਈ ਸਮਾਜਕ ਪ੍ਰਬੰਧ ਦਾ ਹੀ ਇਕ ਸੂਖਮ ਰੂਪ ਹੈ......ਅਧਿਆਤਮਕ ਅਨੁਭਵ ਸਮਾਜਕ ਵਰਤਾਰੇ ਵਾਲਾ ਹੋਣਾ ਚਾਹੀਦਾ ਹੈ......ਅਧਿਆਤਮਕ ਅਨੁਭਵ ਸੂਫ਼ੀਆਂ, ਭਗਤਾਂ ਅਰ ਹੋਰ ਧਾਰਮਿਕ ਮਹਾਂਪੁਰਸ਼ਾਂ ਦੇ ਪਰਮਾਤਮਾ ਨਾਲ ਮੇਲ ਤੋਂ ਲੈ ਕੇ ਸਾਧਾਰਣ ਇਸਤ੍ਰੀ ਪੁਰਸ਼ ਦੇ ਇਸ ਸੰਸਾਰ ਵਿੱਚ ਕਿਸੇ ਅਧਿਆਤਮਕ ਹੋਂਦ, ਪਰਮਾਤਮਾ ਆਦਿ ਦੀ ਸੂਝ ਦੇ ਵਿਸ਼ਾਲ ਖੇਤਰ ਵਿੱਚ ਪਸਰਿਆ ਹੋਇਆ ਭਾਵਾਂ ਦਾ ਪ੍ਰਵਾਹ ਹੈ।"

(ਸਾਹਿਤਿਆਰਥ ਪੰਨਾ—52)

ਨਾਮ ਦੇਵ ਜੀ ਦੇ ਅਨੁਭਵ ਵਿੱਚ ਪਰਮਾਤਮਾ ਘਟ ਘਟ ਵਿੱਚ ਰਵਿ ਰਿਹਾ ਹੈ। ਉਸ ਦੀ ਮਹਿਮਾ ਅਪਰ ਅਪਾਰ ਹੈ। ਉਹ ਆਪੇ ਕਾਦਰ ਤੇ ਆਪੇ ਹੀ ਕੁਦਰਤ ਹੈ।

ਸਭ ਗੋਬਿੰਦੁ ਹੈ, ਸਭ ਗੋਬਿੰਦੁ ਹੈ
ਗੋਬਿੰਦ ਬਿਨੁ ਨਹੀਂ ਕੋਈ

ਇਸ ਲਈ ਹੀ ਨਾਮਦੇਵ ਜੀ ਅੱਠੇ ਪਹਿਰ ਪ੍ਰਭੂ ਦੀ ਯਾਦ ਵਿੱਚ ਖੀਵੇ ਰਹਿੰਦੇ ਹਨ :—

ਭਗਤਿ ਕਰਉ ਹਰਿ ਕੇ ਗੁਨ ਗਾਵਉ
ਆਠ ਪਹਰ ਅਪਨਾ ਖਸਮ ਧਿਆਵਉ

ਕਿਉਂਕਿ :—

ਹਰਿ ਹਰਿ ਕਰਤ ਮਿਟੇ ਸਭ ਭਰਮਾ॥ ਹਰਿ ਕੋ ਨਾਮ ਲੈ ਊਤਮ ਧਰਮਾ॥
ਹਰਿ ਹਰਿ ਕਰਤ ਜਾਤਿ ਕੁਲ ਹਰੀ॥ ਸੋ ਹਰ ਅੰਧਲੇ ਕੀ ਲਾਕਰੀ॥

ਜੇ ਹਰਿ ਦੇ ਨਾਮ ਦੀ ਮਹਿਮਾ ਅਪਾਰ ਹੈ, ਹਰਿ ਦਾ ਨਾਮ ਉੱਤਮ ਧਰਮ ਹੈ, ਹਰਿ ਦੇ ਨਾਮ ਨਾਲ ਦੁੱਖ ਨਿਵਾਰਨ ਹੁੰਦੇ ਹਨ, ਹਰਿ ਹੀ ਅੰਨ੍ਹੇ ਦੀ ਡੰਗੋਰੀ ਹੈ ਤਾਂ ਕਿਉਂ ਨਾ ਉਸ ਦਾ ਨਾਂ ਜਪਿਆ ਜਾਵੇ? ਨਾਮ ਦੇਵ ਜੀ ਆਪਣੇ ਅਨੁਭਵ ਦੇ ਅਧਾਰ 'ਤੇ ਗੱਲ ਕਰਦੇ ਹਨ :—

ਰਾਂਗਨਿ ਰਾਂਗਉ, ਸੀਵਨਿ ਸੀਵਉ
ਰਾਮ ਨਾਮ ਬਿਨ ਘਰੀਆ ਨ ਜੀਵਉ

ਕਿਰਤ ਕਰਨਾ, ਨਾਮ ਜਪਣਾ ਤੇ ਵੰਡ ਛੱਕਣਾ ਗੁਰਮਤਿ ਦਾ ਬੁਨਿਆਦੀ ਅਸੂਲ ਹੈ। ਭਗਤ ਨਾਮਦੇਵ ਜੀ ਨੇ ਆਪਣੇ ਅਨੁਭਵ ਵਿੱਚ ਇਸ ਅਸੂਲ ਨੂੰ ਅਪਣਾ ਕੇ ਗੁਰਮਤਿ ਤੇ ਭਗਤੀ ਮਤ ਨੂੰ ਜਨ ਜੀਵਨ ਦੇ ਨਾਲ ਜੋੜਿਆ ਤੇ ਇੰਜ ਲੱਗਦਾ ਹੈ ਜਿਵੇਂ ਗੁਰਮਤਿ ਦੀ ਨੀਂਹ ਬਾਬਾ ਫ਼ਰੀਦ ਤੇ ਭਗਤ ਨਾਮਦੇਵ ਦੇ ਸੰਦੇਸ਼ ਤੇ ਹੀ ਧਰੀ ਹੋਵੇ। ਭਗਤ ਨਾਮਦੇਵ ਜੀ ਦੇ ਜੀਵਨ ਅਨੁਭਵ ਵਿੱਚੋਂ ਉਪਜੀ ਬਾਣੀ ਮਨੁੱਖੀ ਏਕਤਾ ਦਾ ਪੈਗਾਮ ਹੈ। ਉਹ ਖ਼ੁਦ ਕਰਾਂਤੀਕਾਰੀ ਸਨ। ਉਨ੍ਹਾਂ ਲਈ ਹਿੰਦੂ ਅੰਨ੍ਹਾ ਤੇ ਤੁਰਕ ਕਾਣਾ ਸੀ। ਕਿਉਂਕਿ ਇਹ ਲੋਕ ਧਾਰਮਕ ਤੌਰ 'ਤੇ ਉਲਝੇ ਹੋਏ ਤੇ ਸ਼੍ਰੇਣੀ

ਵਿਤਕਰੇ ਦਾ ਸ਼ਿਕਾਰ ਸਨ। ਦੇਹੁਰੇ ਤੇ ਮਸੀਤ ਦੇ ਚੱਕਰ ਵਿੱਚ ਅਸਲ ਰਾਹ ਤੋਂ ਭਟਕ ਚੁੱਕੇ ਸਨ। ਨਾਮਦੇਵ ਜੀ ਨੇ ਧਰਮ ਨਿਰਪੱਖਤਾ ਦਾ ਉਪਦੇਸ਼ ਦਿੱਤਾ। ਮਜ਼੍ਹਬੀ ਵਿਤਕਰੇ ਤੋਂ ਉਤਾਂਹ ਉਠ ਕੇ ਇਕੋ ਰੱਬ ਦਾ ਜਾਪ ਕਰਨ ਲਈ ਕਿਹਾ। ਅੱਲ੍ਹਾ, ਰੱਬ, ਨਰਾਇਣ ਸੱਭ ਉਸ ਦੇ ਨਾਂ ਹਨ। ਨਾਮਦੇਵ ਜੀ ਨੇ ਫੁਰਮਾਇਆ :—

ਨਾਮੇ ਸੋਈ ਸੇਵਿਆ, ਜਹ ਦੇਹੁਰਾ ਨ ਮਸੀਤ॥

ਕਿਉਂਕਿ ਪ੍ਰਭੂ ਆਦਿ ਜੁਗਾਦਿ, ਜੁਗੋ ਜੁਗ ਸਰਬ ਨਿਰੰਤਰ ਹੈ। ਇਸ ਲਈ ਉਸ ਦੀ ਰਚਨਾ ਬੇਅੰਤ ਹੈ।

ਕਹਤ ਨਾਮਦੇਉ ਹਰਿ ਕੀ ਰਚਨਾ, ਦੇਖਹੁ ਰਿਦੈ ਬੀਚਾਰੀ॥
ਘਟ ਘਟ ਅੰਤਰਿ, ਸਰਬ ਨਿਰੰਤਰਿ, ਕੇਵਲ ਏਕੁ ਮਰਾਰੀ॥

ਨਾਮਦੇਵ ਜੀ ਲਈ ਪ੍ਰਭੂ ਦੀ ਪ੍ਰੀਤ ਅੰਨ-ਜਲ ਸੀ, ਪ੍ਰਾਣ ਅਧਾਰ ਸੀ। ਆਸਰਾ ਸੀ ਤੇ ਇਸ ਪ੍ਰੀਤ ਦਾ ਅਨੁਭਵ ਇੰਜ ਬਿਆਨ ਹੋਇਆ ਹੈ :—

ਨਾਮੇ ਪ੍ਰੀਤ ਨਰਾਇਣ ਲਾਗੀ, ਸਹਜ ਸੁਭਾਇ ਭਇਓ ਬੈਰਾਗੀ

ਤੇ ਫੇਰ :—

ਪ੍ਰਣਵੈ ਨਾਮਦੇਉ ਲਾਗੀ ਪ੍ਰੀਤ
ਗੋਬਿੰਦੁ ਬਸੈ ਹਮਾਰੇ ਚੀਤ

ਨਾਮਦੇਵ ਜੀ ਨੇ ਮਨੁੱਖ ਮਾਤਰ ਨੂੰ ਗੋਬਿੰਦ ਦੇ ਚਰਨਾਂ ਵਿੱਚ ਨਿਵਾਸ ਪ੍ਰਾਪਤ ਕਰਨ ਲਈ ਵਿਸ਼ੇ ਵਿਕਾਰਾਂ ਨੂੰ ਤਿਆਗਣ, ਜ਼ਾਤ-ਪਾਤ ਤੋਂ ਉੱਚੇ ਉੱਠਣ, ਵਹਿਮਾਂ-ਭਰਮਾਂ ਨੂੰ ਤਿਆਗਣ ਤੇ ਮਨੁੱਖ ਮਾਤਰ ਲਈ ਪਿਆਰ ਕਰਨ ਦੇ ਸੰਦੇਸ਼ ਦੇ ਨਾਲ ਹੀ ਨਾਮ ਜਪਣ ਦੀ ਪ੍ਰੇਰਣਾ ਵੀ ਕੀਤੀ ਹੈ। ਉਨ੍ਹਾਂ ਅਨੁਸਾਰ ਪ੍ਰਭੂ ਹੀ ਦਾਨਾ, ਬੀਨਾ ਤੇ ਸੁਆਮੀ ਬਖ਼ਸ਼ੰਦ ਹੈ। ਸੱਚ ਦੇ ਰਾਹ ਚਲਿਆਂ ਪ੍ਰਭੂ ਨਾਲ ਮੇਲ ਹੋ ਸਕਦਾ ਹੈ। ਪਰਮਾਤਮਾ ਨਾਲ ਪ੍ਰੀਤ ਕਰਨੀ ਹੀ ਭਗਤਾਂ ਲਈ ਉਚਿਤ ਹੈ। ਤੇ ਫ਼ਰੀਦ ਜੀ ਨੇ ਫ਼ੁਰਮਾਇਆ ਸੀ :—

"ਜੋਬਨ ਜਾਂਦੇ ਨਾ ਡਰਾਂ, ਜੇ ਸਹੁ ਪ੍ਰੀਤ ਨ ਜਾਇ"

ਭਗਤ ਰਵੀਦਾਸ ਜੀ ਨੂੰ ਅਨੁਭਵ ਸੀ :—

ਪ੍ਰਭੂ ਜੀ ਤੁਮ ਦੀਪਕ ਹਮ ਬਾਤੀ, ਜਾਕੀ ਜੋਤਿ ਬਰੈ ਦਿਨ ਰਾਤਿ

ਧੰਨੇ ਭਗਤ ਨੇ ਨਾਮਦੇਵ ਜੀ ਬਾਰੇ ਆਖਿਆ ਸੀ :—

ਗੋਬਿੰਦ, ਗੋਬਿੰਦ, ਗੋਬਿੰਦ ਸੰਗ ਨਾਮ ਦੇਉ ਮਨ ਲੀਣਾ।

ਨਾਮਦੇਵ ਜੀ ਦੇ ਅਧਿਆਤਮਕ ਅਨੁਭਵ ਵਿੱਚ ਗੋਬਿੰਦ ਹੀ ਗੋਬਿੰਦ ਦੀ ਚਿਤਰਕਾਰੀ ਹੈ। ਸੂਫ਼ੀ, ਸੰਤਾਂ, ਦਰਵੇਸ਼ਾਂ, ਫ਼ਕੀਰਾਂ, ਸਾਧਕਾਂ, ਭਗਤਾਂ ਤੇ ਗੁਰੂ ਸਾਹਿਬਾਨ ਨੂੰ ਇਸੇ ਪਰਮ ਸੱਤ ਦੀ ਵਡਿਆਈ ਨੂੰ ਆਪਣੀ ਬਾਣੀ ਵਿੱਚ, ਸੂਖਮ ਅਨੁਭਵ ਤੇ ਕਾਵਿਕ ਸੁੰਦਰਤਾ ਵਿੱਚ ਬਿਆਨ ਕੀਤਾ ਹੈ। ਸਬਰ, ਸੰਤੋਖ ਤੇ ਪਰਸੁਆਰਥੀ ਹੋਣਾ, ਉਸ ਦੇ ਹੁਕਮ ਅਨੁਸਾਰ ਚਲਣਾ, ਭਾਣਾ ਮੰਨਣਾ, 'ਸਭਨਾਂ ਜੀਆ ਕਾ ਏਕੋ ਦਾਤਾ' ਖ਼ਿਆਲ ਕਰਦੇ ਹੋਏ ਉਸ ਦੀ ਰਜ਼ਾ ਅਨੁਸਾਰ ਵਿਚਰਨਾ ਭਗਤੀ ਮਾਰਗ ਦੇ ਸਾਧਕ ਲਈ ਜ਼ਰੂਰੀ ਹੈ। ਇਹੋ ਦਰਵੇਸ਼ੀ ਹੈ, ਇਹੋ ਸੰਤ ਮਾਰਗ ਹੈ, ਇਹੋ ਭਗਤੀ ਮੱਤ ਤੇ ਇਹੋ ਗੁਰਮਤਿ ਮਾਰਗ :—

ਜੋ ਰਾਜ ਦੇਹਿ ਤ ਕਵਨ ਬਡਾਈ॥
ਜੋ ਭੀਖ ਮੰਗਾਵਹਿ ਤ ਕਿਆ ਘਟਿ ਜਾਈ॥ ੧॥ (ਰਾਗ ਗੁਜਰੀ)

ਫ਼ਰੀਦ ਜੀ ਅਨੁਸਾਰ ਮਨੁੱਖੀ ਜੀਵਨ ਨਦੀ ਕਿਨਾਰੇ ਰੁੱਖੜਾ ਹੈ। ਦੁਨੀਆ ਨਾਸ਼ਵਾਨ ਹੈ। ਇਥੇ ਥਿਰ ਕੁਝ ਨਹੀਂ। ਚੰਗੇ ਅਮਲ ਹੀ ਬੰਦੇ ਦੇ ਕੰਮ ਆ ਸਕਦੇ ਹਨ। ਨਾਮਦੇਵ ਜੀ ਵੀ ਇਸੇ ਅਨੁਭਵ ਨੂੰ ਬਿਆਨਦੇ ਹਨ :—

ਕਾਹੇ ਰੇ ਨਰ ਗਰਬੁ ਕਰਤੁ ਹਹੁ
ਬਿਨਸਿ ਜਾਇ ਝੂਠੀ ਦੇਹੀ॥ ੧॥

ਰਾਮ ਦਾ ਨਾਂ ਲਿਆਂ ਦੁੱਖ ਹਰ ਜਾਂਦੇ ਹਨ। ਤੀਰਥਾਂ ਜਾਂ ਬਰਤਾਂ ਦੀ ਲੋੜ ਨਹੀਂ ਰਹਿੰਦੀ। ਫੁਰਮਾਇਆ ਹੈ :—

ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ॥
ਏਕਾਦਸੀ ਬ੍ਰਤੁ ਰਹੈ, ਕਾਹੇ ਕਉ ਤੀਰਥਿ ਜਾਈ॥

'ਰਾਗ ਤਿਲੰਗ' ਵਿੱਚ ਪਰਮਾਤਮਾ ਨੂੰ ਕਰੀਮਾਂ, ਅਲਾਹ, ਰਹੀਮਾਂ, ਗ਼ਨੀ ਆਦਿ ਸ਼ਬਦਾਂ ਨਾਲ ਮੁਖ਼ਾਤਿਬ ਕੀਤਾ ਹੈ। ਉਸਦੇ ਨਾਂ ਨੂੰ ਆਪਣੀ ਟੇਕ ਆਖਿਆ ਹੈ। ਆਪਣੇ ਆਪ ਨੂੰ ਨਿਮਾਣਾ ਲਿਖਿਆ ਹੈ। ਅਨੁਭਵ ਵੇਖਣ ਯੋਗ ਹੈ :—

ਮੈਂ ਅੰਧੁਲੇ ਕੀ ਟੇਕ, ਤੇਰਾ ਨਾਮ ਖੁੰਦਕਾਰਾ
ਮੈਂ ਗ਼ਰੀਬ ਮੈਂ ਮਸਕੀਨ ਤੇਰਾ ਨਾਮ ਹੈ ਆਧਾਰਾ॥ ੧॥

ਉਹ ਅਨੁਭਵ ਜਿਹੜਾ ਫ਼ਰੀਦ ਨੇ 'ਡੋਹਾਗਣੀ' ਅਤੇ 'ਜੋ ਸਿਰ ਸਾਈਂ ਨਾ ਨਿਵੈ ਸੋ ਸਿਰੁ ਕਪਿ ਉਤਾਰਿ' ਵਿੱਚ ਪੇਸ਼ ਕੀਤਾ ਹੈ ਉਹੋ ਜਿਹਾ ਅਨੁਭਵ ਨਾਮਦੇਵ ਜੀ ਨੇ ਵੀ ਪੇਸ਼ ਕੀਤਾ ਹੈ। ਫ਼ਰੀਦ ਮਨਮੁਖ ਦਾ ਸਿਰ ਉਤਾਰਨਾ ਚਾਹੁੰਦਾ ਹੈ। ਤੇ ਨਾਮਦੇਵ ਉਹੋ ਜਿਹੇ ਮਨੁੱਖ ਦੇ ਦਰਸ਼ਨ ਕਰਨੇ ਵੀ ਨਹੀਂ ਚਾਹੁੰਦਾ :—

ਜੋ ਨ ਭਜੰਤੇ ਨਾਰਾਇਣਾ
ਤਿਨਕਾ ਮੈ ਨ ਕਰਉ ਦਰਸਨਾ

ਨਾਮਦੇਵ ਦੂਜੇ ਅਧਿਆਤਮਕ ਪੁਰਸ਼ਾਂ ਵਾਂਗ ਪ੍ਰਭੂ ਦੇ ਨਾਂ ਤੇ ਬਉਰਾ ਹੋ ਹੋ ਜਾਂਦਾ ਸੀ। 'ਹਰਿ ਕੀ ਮਹਿਮਾ' ਉਨ੍ਹਾਂ ਲਈ ਅਕੱਥ ਸੀ। ਪ੍ਰਭੂ ਦੇ ਦਰ ਉਹ ਬੈਰਾਗੀ ਸਨ। ਪ੍ਰਭੂ ਦਾ ਸਿਮਰਨ ਉਹ ਕਿਸੇ ਵੀ ਕੀਮਤ 'ਤੇ ਛੱਡਣ ਲਈ ਤਿਆਰ ਨਹੀਂ ਸਨ। ਲੋਕ ਉਨ੍ਹਾਂ ਦੀ ਦੀਵਾਨਗੀ ਤੇ ਹੱਸਣ ਤਾਂ ਪਏ ਹੱਸਣ ਪਰ ਉਹ ਭਗਤੀ ਭਾਵਨਾ, ਸਾਧਨਾਂ ਤੇ ਆਪਣੇ ਇਸ਼ਟ ਤੇ ਚਟਾਨ ਵਾਂਗ ਦ੍ਰਿੜ ਸਨ। ਰਾਜਨੀਤਕ ਤੇ ਸਮਾਜਕ ਤੌਰ 'ਤੇ ਭਾਵੇਂ ਉਨ੍ਹਾਂ ਨੂੰ ਕਸ਼ਟ ਝੱਲਣੇ ਪਏ, ਪਰ ਉਹ ਆਪਣੇ ਮਾਰਗ 'ਤੇ ਤੁਰਦੇ ਗਏ। ਪ੍ਰਭੂ ਦੀ ਮਿਹਰ ਨਾਲ ਉਨ੍ਹਾਂ ਨੂੰ ਹਰ ਮੈਦਾਨ ਵਿੱਚ ਫ਼ਤਹਿ ਹੋਈ। ਇਕ ਅਰਜ਼ ਉਹ ਦਾਤੇ ਅੱਗੇ ਕਰਦੇ ਰਹੇ :—

ਮੋਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ
ਤੂੰ ਨ ਬਿਸਾਰੇ ਰਾਮਈਆ

ਇਹ ਸੀ ਨਾਮਦੇਵ ਜੀ ਦਾ ਅਧਿਆਤਮਕ ਚਿੰਤਨ ਤੇ ਅਨੁਭਵ ਜਿਸ ਦੇ ਅਧਾਰ 'ਤੇ ਉਨ੍ਹਾਂ ਦੀ ਬਾਣੀ ਦੀ ਸਿਰਜਣਾ ਹੋਈ ਹੈ ਤੇ ਇਹ ਸਿਰਜਣਾ, ਜਿਉਂਦੀ, ਜਾਗਦੀ, ਕਵਿਤਾ ਸਦਾ ਲਈ ਅਮਰ ਹੈ।

# ਗੁਰੂ ਰਵਿਦਾਸ ਜੀ ਦੀ ਵਿਚਾਰਧਾਰਾ

ਗੁਰਬਾਣੀ ਤੇ ਗੁਰਮਤਿ ਸਾਹਿਤ ਦੀ ਉੱਤਮਤਾ, ਵਿਚਾਰਧਾਰਾ ਅਤੇ ਸਮੁੱਚੇ ਸੰਕਲਪਾਂ ਦਾ ਆਧਾਰ ਤੇ ਪਸਾਰ ਸ਼ੇਖ਼ ਫ਼ਰੀਦ (1173-1266) ਅਤੇ ਭਗਤ ਨਾਮ ਦੇਵ ਜੀ (1270-1350) ਦੀਆਂ ਬਾਣੀਆਂ ਵਿੱਚ ਵੀ ਆਇਆ ਹੈ ਕਿਉਂਕਿ ਦੋਹਾਂ ਮਹਾਂਪੁਰਖਾਂ ਨੇ ਮਨੁੱਖੀ ਅਤੇ ਸਮਾਜੀ ਸਰੋਕਾਰਾਂ ਨੂੰ ਅਤਿ ਨੇੜਿਓਂ ਵੇਖਿਆ, ਮਾਣਿਆਂ ਅਤੇ ਹੰਢਾਇਆ ਸੀ। ਇਨ੍ਹਾਂ ਸੂਫ਼ੀ-ਸੰਤਾਂ ਤੋਂ ਬਾਅਦ ਭਗਤ ਕਬੀਰ ਅਤੇ ਗੁਰੂ ਰਵਿਦਾਸ ਜੀ ਨੇ ਵੀ ਸਮਾਜਿਕ, ਰਾਜਨੀਤਿਕ, ਧਾਰਮਿਕ ਤੇ ਆਰਥਿਕ ਗਿਰਾਵਟਾਂ ਨੂੰ ਆਪਣੀ-ਆਪਣੀ ਬਾਣੀ ਵਿੱਚ ਨਾ ਕੇਵਲ ਚਿਤਰਿਆ ਹੀ ਹੈ ਸਗੋਂ ਤਕੜਾ ਵਿਅੰਗ ਵੀ ਕੱਸਿਆ ਹੈ। ਗੁਰੂ ਰਵਿਦਾਸ ਤੇ ਕਬੀਰ ਜੀ ਸਮਕਾਲੀ ਸਨ। ਉਨ੍ਹਾਂ ਦੀਆਂ ਗੋਸ਼ਟਾਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਹੁੰਦੀਆਂ ਰਹੀਆਂ ਸਨ ਤੇ ਇਨ੍ਹਾਂ ਗੋਸ਼ਟਾਂ ਵਿੱਚ ਵਿਚਾਰਾਂ ਦਾ ਅਦਾਨ-ਪ੍ਰਦਾਨ ਵੀ ਹੁੰਦਾ ਸੀ। ਸਿੱਟੇ ਵਜੋਂ ਗੁਰਮਤਿ ਤੇ ਭਗਤੀ ਭਾਵਨਾ ਦੀ ਦ੍ਰਿਸ਼ਟੀ ਨੇ ਇਕ ਦੂਜੇ ਨੂੰ ਪ੍ਰਭਾਵਤ ਵੀ ਕੀਤਾ ਸੀ। ਇਹੋ ਕਾਰਨ ਹੈ ਕਿ ਸੂਫ਼ੀ ਮਤ, ਭਗਤੀ ਮਤ ਤੇ ਗੁਰਮਤਿ ਦੀ ਸਾਂਝ ਤੇ ਨੇੜਤਾ ਹਮੇਸ਼ਾਂ ਲਈ ਕਾਇਮ ਹੈ।

'ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ' ਮੂਲ ਮੰਤਰ ਵਿੱਚ ਆਏ 'ਕਰਤਾ ਪੁਰਖ' ਲਈ ਗੁਰੂ ਸਾਹਿਬਾਨ ਨੇ ਹਰਿ, ਬ੍ਰਹਮ, ਪ੍ਰਮਾਤਮਾ, ਰਾਮ, ਨਿਰੰਕਾਰ, ਗੋਬਿੰਦ, ਗੁਰੂ, ਸਤਿਗੁਰੂ, ਖਸਮੁ, ਪ੍ਰਭੂ, ਅਕਾਲ ਪੁਰਖ ਤੇ ਕੰਤ ਆਦਿ ਵਿਸ਼ੇਸ਼ਣਾਂ ਦਾ ਪ੍ਰਯੋਗ ਕੀਤਾ ਹੈ। ਸ਼ੇਖ਼ ਫ਼ਰੀਦ ਜੀ ਨੇ ਪ੍ਰਮਾਤਮਾ ਨੂੰ ਪਰਵਰਦਗਾਰ ਆਖਿਆ ਸੀ।

ਫ਼ਰੀਦ ਜੀ ਦਾ ਪਰਵਰਦਗਾਰ 'ਅਪਾਰ ਅਗਮ ਬੇਅੰਤ' ਹੈ। ਫ਼ਰੀਦ ਜੀ ਨੇ ਪਰਵਰਦਗਾਰ ਨੂੰ ਸੱਚੇ ਦਿਲੋਂ ਮੁਹੱਬਤ ਕਰਨ ਤੇ ਉਸ ਦੇ ਇਸ਼ਕ ਵਿੱਚ ਰੰਗੇ ਰਹਿਣ ਦੀ ਤਾਕੀਦ ਕਰਦਿਆਂ, ਬੰਦਗੀ ਦੀ ਖ਼ੈਰ ਮੰਗੀ ਹੈ :—

ਤੇਰੀ ਪਨਹ ਖੁਦਾਇ ਤੂ ਬਖਸੰਦਗੀ॥
ਸ਼ੇਖ ਫਰੀਦੈ ਖੈਰੁ ਦੀਜੈ ਬੰਦਗੀ॥

ਭਗਤ ਨਾਮਦੇਵ ਜੀ ਨੇ ਪਰਵਰਦਗਾਰ ਨੂੰ ਅਨੇਕਾਂ ਵਿਸ਼ੇਸ਼ਣਾਂ ਨਾਲ ਸੰਬੋਧਨ ਕੀਤਾ ਹੈ। ਉਸ ਦੇ ਨਾਮ ਨੂੰ ਜੀਵਨ ਆਧਾਰ ਮੰਨਿਆ ਹੈ ਤੇ 'ਅੰਧੁਲੇ ਕੀ ਟੇਕ' ਆਖਿਆ ਹੈ। ਭਗਤ ਨਾਮਦੇਵ ਜੀ ਦਾ ਗੋਬਿੰਦ, ਗੋਪਾਲ, ਨਿਰੰਜਨ, ਰਾਮਈਆ, ਠਾਕੁਰ, ਹਰਿ, ਮਾਧਉ ਤੇ ਕਲੰਦਰ, ਗ਼ਰੀਬਾਂ ਮਜਕੀਨਾਂ ਦਾ ਪਾਲਣਹਾਰ, 'ਕਰੀਮਾਂ-ਰਹੀਮਾਂ ਅਲਾਹ ਤੂੰ ਗਨੀਂ ਤੇ ਹਾਜਰਾ ਹਜੂਰਿ ਹੈ। ਭਗਤ ਜੀ ਨੇ ਫੁਰਮਾਇਆ ਹੈ :—

ਤੂੰ ਦਾਨਾ ਤੂੰ ਬੀਨਾ, ਮੈਂ ਬੀਚਾਰ ਕਿਆ ਕਰੀ॥
ਨਾਮੇ 'ਚ ਸੁਆਮੀ ਬਖਸੰਦ ਤੂੰ ਹਰੀ॥

ਸੰਤ, ਭਗਤ ਤੇ ਗੁਰੂ ਰਵਿਦਾਸ ਜੀ ਨੇ ਬਖਸੰਦ ਸੁਆਮੀ ਨੂੰ ਰਾਮ ਗੁਸਈਆ, ਮੀਤ, ਮਾਧਉ, ਨਿਰੰਜਨ, ਠਾਕੁਰ, ਰਾਮ, ਰਮਈਆ ਹਰਿ, ਲਾਲ ਤੇ 'ਸਗਲ ਭਵਨ ਕੇ ਨਾਇਕਾ' ਆਦਿ ਵਿਸ਼ੇਸ਼ਣਾਂ ਨਾਲ ਸੰਬੋਧਨ ਕਰਦਿਆਂ ਆਪਣੇ ਦਰਦ ਵਿਛੋੜੇ ਦੀ ਵੇਦਨਾ ਕਹੀ ਹੈ :—

ਬਹੁਤ ਜਨਮ ਬਿਛੁਰੇ ਥੇ ਮਾਧਉ
ਇਹ ਜਨਮ ਤੁਮਾਰੇ ਲੇਖੇ॥

'ਸਗਲ ਭਵਨ ਕਾ ਨਾਇਕ' ਗ਼ਰੀਬ ਨਿਵਾਜ ਹੈ ਤੇ ਗੋਬਿੰਦ ਊਚੋ ਨੀਚ ਤੇ 'ਨੀਚਹੋ ਊਚ' ਕਰਨ ਦੇ ਸਮਰੱਥ ਹੈ। ਪ੍ਰਭੂ-ਪ੍ਰਮਾਤਮਾ, ਅਲਾਹ, ਖ਼ੁਦਾ ਤੇ ਗੋਬਿੰਦ ਆਪਣੇ ਭਗਤਾਂ ਤੇ ਸ਼ਰਧਾਵਾਨਾਂ ਨੂੰ ਤਾਰ ਦਿੰਦਾ ਹੈ। ਭਗਤ ਰਵਿਦਾਸ ਜੀ ਆਖਦੇ ਹਨ :—

ਨਾਮਦੇਵ ਕਬੀਰੁ ਤ੍ਰਿਲੋਚਨ ਸਧਨਾ ਸੈਨੁ ਤਰੈ॥
ਕਹਿ ਰਵਿਦਾਸ ਸੁਨਹੁ ਰੇ ਸੰਤਹੁ॥ ਹਰਿ ਜੀਉ ਤੇ ਸਭੈ ਜਰੈ॥

ਭਗਤ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ ਤੇ ਸੈਨ ਦੀ ਵੱਡਿਆਈ ਕਰਕੇ ਗੁਰੂ ਰਵਿਦਾਸ ਜੀ ਆਪ ਬਹੁਤ ਵੱਡੇ ਹੋ ਗਏ ਹਨ। ਉਨ੍ਹਾਂ ਦੀ ਬਾਣੀ ਅਤੇ ਵਿਚਾਰਧਾਰਾ ਦੀ ਮਹੱਤਤਾ ਹੈ ਕਿ ਇਹ ਬਾਣੀ ਭਗਤ ਨਾਮਦੇਵ, ਕਬੀਰ ਜੀ ਅਤੇ ਗੁਰਬਾਣੀ ਨਾਲ ਇਕ ਸੁਰ ਹੋ ਕੇ ਤੁਰਦੀ ਹੈ ਤੇ ਕਬੀਰ ਜੀ ਦੇ ਸਿਧਾਂਤ 'ਅਵਲਿ ਅਲਹ ਨੂਰ ਉਪਾਇਆ, ਕੁਦਰਤ ਕੇ ਸਭ ਬੰਦੇ' ਦੀ ਅਟੱਲ ਸੱਚਾਈ ਨੂੰ ਪਹਿਲ ਦਿੰਦੀ ਹੈ। ਅਸਲ ਵਿੱਚ ਗੁਰਮਤਿ ਤੇ ਭਗਤ ਬਾਣੀ 'ਏਕ ਨੂਰ ਤੇ ਸਭ ਜਗੁ ਉਪਜਿਆ ਤੇ ਕਉਨ ਭਲੇ ਕੋ ਮੰਦੇ, ਦੀ ਹਕੀਕਤ ਦਾ ਹੀ ਦਰਪਣ ਹੈ। ਏਸੇ ਦਰਪਨ 'ਚੋਂ ਹੀ ਰਵੀਦਾਸ ਜੀ ਦੀ ਬਾਣੀ ਦੇ ਦਰਸ਼ਣ ਹੁੰਦੇ ਹਨ।

ਗੁਰੂ ਰਵਿਦਾਸ ਜੀ ਪ੍ਰਮਾਤਮਾ ਨੂੰ ਸਿਰਜਣਹਾਰ, ਬਖ਼ਸ਼ਣਹਾਰ ਤੇ ਪਾਲਣਹਾਰ ਆਖ ਕੇ ਉਸ ਨੂੰ ਹਰ ਸਮੇਂ ਚੇਤੇ ਰੱਖਣ ਦਾ ਸੰਦੇਸ਼ ਦਿੰਦੇ ਹਨ ਕਿਉਂਕਿ 'ਹਰਿ ਕੋ ਨਾਮ ਬਿਨ ਝੂਠੇ ਸਗਲ ਪਸਾਰੇ' ਹਨ। ਸੱਭ ਜਗ ਚੱਲਣਹਾਰ ਹੈ। ਜੋ ਆਇਆ ਹੈ, ਉਸ ਨੇ ਇੱਕ ਦਿਨ ਅਵਸ਼ ਜਾਣਾ ਹੈ। ਬੰਦਗੀ ਕਰਨ ਦੇ ਨਾਲ ਹੀ ਹਉਮੈ ਜਾਂ ਮੈਂ ਤੇ ਮੇਰਾ, ਛੱਡਣ ਦਾ ਜ਼ਿਕਰ ਵੀ ਆਇਆ ਹੈ :—

ਕਰਿ ਬੰਦਗੀ ਛਾਡਿ ਮੈਂ ਮੇਰਾ॥
ਹਿਰਦੈ ਨਾਮੁ ਸਮਾਰਿ ਸਵੇਰਾ॥

ਬੰਦਗੀ ਜਾਂ ਸਿਮਰਨ ਕਰਨ ਨਾਲ ਗੁਰੂ ਰਵਿਦਾਸ ਜੀ ਅਨੁਸਾਰ ਮਨੁੱਖ ਪੁਨੀਤ ਹੋ ਜਾਂਦਾ ਹੈ ਤੇ ਆਪ ਤਰ ਕੇ ਹੋਰਾਂ ਨੂੰ ਤਾਰ ਦਿੰਦਾ ਹੈ। ਇਸ ਦੇ ਉਲਟ ਨਿੰਦਕ ਪਾਪਾਂ ਦੇ ਭਾਗੀ ਹੋ ਜਾਂਦੇ ਹਨ ਤੇ ਨਰਕਾਂ 'ਚ ਜਾਂਦੇ ਹਨ। ਪੰਜੇ ਵਿਕਾਰ ਮਨੁੱਖ ਨੂੰ ਘੁਣ ਵਾਂਗ ਖਾਂਦੇ ਹਨ। ਗੁਰੂ ਰਵਿਦਾਸ ਜੀ ਆਖਦੇ ਹਨ :—

ਕਾਮ ਕਰੋਧ ਮਾਇਆ ਮਧ ਮਸਤਰ॥
ਇਨ ਪੰਚਹੁ ਮਿਲਿ ਲੂਟੇ॥

ਭੈੜੀ ਸੰਗਤ ਤੇ ਵਿਕਾਰਾਂ ਤੋਂ ਬਚਣ ਲਈ ਗੁਰੂ ਰਵਿਦਾਸ ਜੀ ਨੇ ਫੁਰਮਾਨ ਕੀਤਾ ਹੈ :—

ਸਾਧ ਕੀ ਜਉ ਲੇਹਿ ਓਟ। ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ॥
ਕਹਿ ਰਵਿਦਾਸ ਜੋ ਜਪੈ ਨਾਮੁ। ਤਿਸੁ ਜਾਤਿ ਨਾ ਜਨਮ ਨਾ ਜੋਨਿ ਕਾਮ॥

(ਬਸੰਤ ਬਾਣੀ)

ਪ੍ਰਭੂ ਦੀ ਨਦਰ, ਸਾਧ ਸੰਗਤਿ 'ਤੇ ਭਜਨ ਬੰਦਗੀ ਤੇ ਗੁਰਮਤਿ ਵਿੱਚ ਵੀ ਜ਼ੋਰ ਦਿੱਤਾ ਗਿਆ ਹੈ। ਇਸ ਪ੍ਰਸੰਗ ਵਿੱਚ ਭਗਤ ਨਾਮਦੇਵ ਜੀ ਆਖਦੇ ਹਨ :—

ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ। ਸਾਧ ਸੰਗਤਿ ਕਬਹੂ ਨਹੀਂ ਕਰੈ॥
ਕਹਤ ਨਾਮਦੇਉ ਤਾਚੀ ਆਣਿ। ਨਿਰਭੈ ਹੋਇ ਭਜੀਐ ਭਗਵਾਨ॥

(ਰਾਗ ਸਾਰੰਗ)

ਸਾਧ ਸੰਗਤ ਨਾ ਕਰਨ ਵਾਲੇ ਤ੍ਰਿਸਨਾ, ਕਾਮ ਤੇ ਕਰੋਧ ਵਿੱਚ ਸੜਦੇ ਹਨ ਪਰ ਭਜਨ ਬੰਦਗੀ ਜਾਂ ਸਿਮਰਨ ਕਰਨ ਵਾਲੇ ਬ੍ਰਹਮ ਦਾ ਰੂਪ ਧਾਰਨ ਕਰ ਜਾਂਦੇ ਹਨ। ਗੁਰੂ ਦੇ ਸ਼ਬਦਾਂ ਤੇ ਕ੍ਰਿਪਾ ਨਾਲ ਦੁਬਿਧਾ ਖ਼ਤਮ ਹੁੰਦੀ ਹੈ ਤੇ ਮਨ ਨੂੰ ਸ਼ਾਂਤੀ ਮਿਲਦੀ ਹੈ ਕਿਉਂਕਿ ਆਦਿ ਜੁਗਾਦਿ ਤੋਂ ਪ੍ਰਮਾਤਮਾ ਮਨੁੱਖਤਾ ਵਿੱਚ ਰਵਿ ਰਿਹਾ ਹੈ। ਖਲਕ ਤੇ ਖਾਲਕ ਦਾ ਇਕੋ ਹੀ ਰੂਪ ਹੈ :—

ਫ਼ਰੀਦਾ ਖਾਲਕੁ ਖਲਕ ਮਹਿ ਖਾਲਕ ਵਸੈ ਰਬ ਮਾਹਿ॥
ਮੰਦਾ ਕਿਸਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥

ਲੋੜ ਹੈ ਪ੍ਰੇਮਾ ਭਗਤੀ ਦੀ। ਸੱਚੀ ਪ੍ਰੀਤ, ਸ਼ਰਧਾ ਤੇ ਵਿਸ਼ਵਾਸ ਦੀ। ਫ਼ਰੀਦ ਜੀ ਦਾ ਫੁਰਮਾਨ ਹੈ :—

ਦਿਲਹੁ ਮੁਹਬਤਿ ਜਿੰਨ ਸੇਈ ਸਚਿਆ।
ਜਿਨ ਮਨ ਹੋਰੁ ਮੁਖਿ ਹੋਰ ਸਿ ਕਾਂਢੇ ਕਚਿਆ॥
ਰਤੇ ਇਸ਼ਕ ਖੁਦਾਇ ਰੰਗਿ ਦੀਦਾਰ ਕੇ।
ਵਿਸਰਿਆ ਜਿਨ ਨਾਮੁ ਤੇ ਭੁਇ ਭਾਰ ਥੀਏ॥

ਸਮੁੱਚੇ ਤੌਰ 'ਤੇ ਭਗਤ ਬਾਣੀ ਤੇ ਗੁਰਬਾਣੀ ਵਿੱਚ ਹਉਮੈ ਦਾ ਤਿਆਗ ਕਰਨ 'ਤੇ ਜ਼ੋਰ ਦਿੱਤਾ ਗਿਆ ਹੈ। ਪ੍ਰਭੂ ਦੀ ਕ੍ਰਿਪਾ ਦਾ ਪਾਤਰ ਬਣਨ ਲਈ ਨਿਮਰਤਾ, ਸਬਰ, ਸੰਤੋਖ, ਖਿਮਾ ਕਰਨਾ, ਖਿਮਾ ਮੰਗਣਾ, ਸਾਦਗੀ, ਇਨਸਾਫ਼ ਪਸੰਦੀ, ਦੁੱਖ-ਸੁੱਖ ਨੂੰ ਸਮ ਕਰਕੇ ਜਾਣਨ ਤੇ ਸੱਚ ਦੇ ਮਾਰਗ ਤੇ ਤੁਰਨ ਦਾ ਸੰਦੇਸ਼ ਦਿੱਤਾ ਗਿਆ ਹੈ। ਪਰ ਇਹ ਨੈਤਿਕਤਾ ਹਰਿ ਦੀ ਨਦਰ ਤੇ ਹਰਿ ਦੀ ਅਰਾਧਨਾ ਨਾਲ ਹੀ ਆ ਸਕਦੀ ਹੈ ਕਿਉਂਕਿ ਅਰਾਧਨਾ ਤੋਂ ਬਿਨਾਂ ਮਨ ਨੂੰ ਸ਼ਾਂਤੀ ਨਹੀਂ ਮਿਲ ਸਕਦੀ। ਭਗਤ ਰਵਿਸਾਦ ਜੀ ਆਖਦੇ ਹਨ :—

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ।
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥
ਹਰਿ ਕਾ ਨਾਮ ਕਬੀਰ ਉਜਾਗਰ।
ਜਨਮ ਜਨਮ ਕੇ ਕਾਟੇ ਕਾਗਰ॥
ਨਿਮਤ ਨਾਮਦੇਉ ਦੂਧੁ ਪੀਆਇਆ।
ਤਉ ਜਗ ਜਨਮ ਸੰਕਟ ਨਹੀਂ ਆਇਆ॥
ਜਨ ਰਵਿਦਾਸ ਰਾਮ ਰੰਗਿ ਰਾਤਾ।
ਇਉ ਗੁਰ ਪਰਸਾਦਿ ਨਰਕ ਨਹੀਂ ਜਾਤਾ॥

ਗੁਰੂ ਰਵਿਦਾਸ ਜੀ ਦੀ ਵਿਚਾਰਧਾਰਾ ਵਿੱਚ ਅੰਤਾਂ ਦੀ ਨਿਮਰਤਾ ਝਲਕਦੀ ਹੈ। 'ਹਮ ਸਰ ਦੀਨੁ ਦਇਆਲੁ ਨਾ ਤੁਮ ਸਰਿ' ਕਹਿ ਕੇ ਉਨ੍ਹਾਂ ਨੇ ਮਨੁੱਖ ਨੂੰ ਨਿਮਰਤਾ ਧਾਰਨ ਕਰਨ ਦਾ ਸੰਦੇਸ਼ ਤੇ ਉਪਦੇਸ਼ ਦਿੱਤਾ ਹੈ। ਗੁਰੂ ਰਵਿਦਾਸ ਜੀ ਨੇ ਲੋਕਾਂ ਨੂੰ ਵਹਿਮ-ਭਰਮ ਤਿਆਗਣ ਤੇ ਜ਼ਾਤ-ਪਾਤ ਦੇ ਚੱਕਰਾਂ 'ਚੋਂ ਨਿਕਲ ਕੇ ਸ਼੍ਰੇਣੀ ਰਹਿਤ, ਨਰੋਏ ਸਮਾਜ ਦੀ ਸਿਰਜਣਾ ਕਰਨ 'ਤੇ ਜ਼ੋਰ ਦਿੰਦਿਆਂ ਕਿਹਾ ਹੈ :—

ਪ੍ਰਾਨੀ ਕਿਆ ਮੇਰਾ ਕਿਆ ਤੇਰਾ। ਜੈਸੇ ਤਰਵਰ ਪੰਖਿ ਬਸੇਰਾ॥

..............................................

ਸਾਢੇ ਤੀਨ ਹਾਥ ਤੇਰੀ ਸੀਵਾਂ।

..............................................

ਇਹ ਤਨੁ ਹੋਇਗੋ ਭਸਮ ਕੀ ਢੇਰੀ॥

ਇਨ੍ਹਾਂ ਪੰਕਤੀਆਂ ਵਿੱਚ ਕੇਵਲ ਮੌਤ ਦਾ ਭੈਅ ਅਤੇ ਦੁਨੀਆਂ ਦੀ ਨਾਸਮਾਨਤਾ ਦਾ ਜ਼ਿਕਰ ਹੀ ਨਹੀਂ ਕੀਤਾ ਸਗੋਂ ਥੋੜ ਚਿਰੀ ਜ਼ਿੰਦਗੀ ਦਾ ਅਹਿਸਾਸ ਕਰਾਕੇ ਮਨੁੱਖ ਨੂੰ ਨੇਕ ਰਾਹ ਤੇ ਤੁਰਨ ਦੀ ਪ੍ਰੇਰਨਾ ਕੀਤੀ ਹੈ। 'ਬੇਗਮਪੁਰਾ ਸ਼ਹਰ ਕੋ ਨਾਉ' ਸ਼ਬਦ ਵਿੱਚ ਵੀ ਉਨ੍ਹਾਂ ਅਜਿਹੇ ਸੰਸਾਰ ਦੀ ਕਲਪਨਾ ਕੀਤੀ ਹੈ ਜਿੱਥੇ ਦੁੱਖ-ਦਰਦ, ਖੌਫ਼ ਤੇ ਤਰਸ ਭਰਿਆ ਜੀਵਨ ਨਾ ਹੋਵੇ। ਸੱਭ ਦੇ ਹੱਕ ਬਰਾਬਰ ਹੋਣ। ਨਾ ਕੋਈ ਵੈਰੀ ਹੋਵੇ ਤੇ ਨਾ ਕੋਈ ਬੇਗਾਨਾ ਹੋਵੇ। ਜਿੱਥੇ ਦੋਮ-ਸੋਮ ਦਾ ਗੇੜ ਨਾ ਹੋਵੇ। ਜਿੱਥੇ ਸਭ ਲਈ ਖ਼ੁਸ਼ੀਆਂ ਖੇੜੇ ਹੋਣ। ਗੁਰੂ ਰਵਿਦਾਸ ਜੀ ਆਪਣੇ ਸੰਸੇ ਤੇ ਸੱਚ ਦਾ ਪ੍ਰਗਟਾਅ ਕਰਦੇ ਆਖਦੇ ਹਨ :—

ਮੇਰੀ ਸੰਗਤਿ ਪੋਚ, ਸੋਚ ਦਿਨ ਰਾਤੀ,
ਮੇਰਾ ਕਰਮੁ ਕੁਟਿਲਤਾ, ਜਨਮ ਕੁਭਾਤੀ। ੧।
ਰਾਮ ਗੁਸਈਆ ਜੀਅ ਕੇ ਜੀਵਨਾ,
ਮੋਹਿ ਨਾ ਬਿਸਰਹੁ ਮੈਂ ਜਨ ਤੇਰਾ। ੧। ਰਹਾਉ।

ਇਹ ਵੈਰਾਗਮਈ ਅਵਸਥਾ, ਵੇਦਨਾ, ਤਮੰਨਾ ਅਤੇ ਸੰਜੀਦਗੀ ਗੁਰੂ ਭਗਤ ਜਾਂ ਸਾਧਕ ਦੀ ਸਾਧਨਾ ਦੀ ਸਿਖਰ ਹੁੰਦੀ ਹੈ। ਜਗਿਆਸੂ ਹਮੇਸ਼ਾਂ ਹੀ ਵਿਛੋੜੇ ਤੇ ਵਿਯੋਗ ਵਿੱਚ ਤੜਪਦਾ ਹੈ ਮੇਲ-ਮਿਲਾਪ ਲਈ ਅਰਜੋਈ ਕਰਦਾ ਹੈ। ਫਰਿਆਦ

ਕਰਦਾ ਹੈ :—

ਮਾਧਉ ਸੰਤ ਸੰਗਤਿ ਸਰਨਿ ਤੁਮਾਰੀ॥
ਹਮ ਅਉਗਨ ਤੁਮ ਉਪਕਾਰੀ॥

ਉਦਾਸੀ ਦੇ ਆਲਮ ਵਿੱਚ 'ਸਗਲ ਭਵਨ ਕੇ ਨਾਇਕਾ' ਨੂੰ 'ਇੱਕ ਛਿਨੁ ਦਰਸੁ ਦਿਖਾਇ ਜੀ' ਦੀ ਬੇਨਤੀ ਕੀਤੀ ਜਾਂਦੀ ਹੈ ਤੇ 'ਇਹ ਜਨਮ ਤੁਮਾਰੇ ਲੇਖੇ' ਲਾਉਣ ਦਾ ਇਕਰਾਰ ਕਰਦੇ ਹੋਏ ਗੁਰੂ ਰਵਿਦਾਸ ਜੀ ਆਖਦੇ ਹਨ :—

ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ।
ਮੈਂ ਤਉ ਮੋਲਿ ਮਹਗੀ ਲਈ ਜੀਅ ਸਟੈ॥

.......................

ਕਹੈ ਰਵਿਦਾਸ ਇਕ ਬੇਨਤੀ ਹਰਿ ਸਿਉ।
ਪੈਜ ਰਖਹੁ ਰਾਜਾ ਰਾਮ ਮੇਰੀ॥

ਪੈਜ ਰੱਖਣ ਦੇ ਨਾਲ ਹੀ ਆਪਣੇ ਅੰਤਹਿਕਰਨ ਦੀ ਆਵਾਜ਼ ਬੁਲੰਦ ਕਰਦਿਆਂ ਗੁਰੂ ਰਵਿਦਾਸ ਜੀ ਆਖਦੇ ਹਨ :—

ਕਹਿ ਰਵਿਦਾਸ ਸਰਨਿ ਪ੍ਰਭ ਤੇਰੀ॥
ਜਿਉ ਜਾਨਹੁ ਤਿਉ ਕਰ ਗਤਿ ਮੇਰੀ॥

ਭਗਤ ਨਾਮਦੇਵ ਜੀ ਨੇ ਵੀ ਆਪਣੇ ਰਾਮਈਆ ਨੂੰ ਸੰਬੋਧਨ ਕੀਤਾ ਸੀ :—

ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥
ਤੂ ਨ ਬਿਸਾਰੇ ਰਾਮਈਆ॥ ੧॥

ਅਜਿਹੀ ਮਾਨਸਿਕਤਾ ਵਿੱਚ ਗੁਰੂ ਰਵਿਦਾਸ ਦੇ ਵਚਨ ਦੀ ਦੇਖਣਯੋਗ ਹਨ :—

ਰਾਮ ਗੁਸਈਆ ਜੀਅ ਕੇ ਜੀਵਨਾ।
ਮੋਹਿ ਨਾ ਬਿਸਾਰਹੁ ਮੈ ਜਨ ਤੇਰਾ॥

ਗੁਰੂ ਰਵਿਦਾਸ ਦੀ ਬਾਣੀ ਦੇ ਸਾਰੇ ਪ੍ਰਸੰਗ ਭਗਤ ਨਾਮਦੇਵ ਜੀ ਦੀ ਬਾਣੀ ਨਾਲ ਮੇਲ ਖਾਂਦੇ ਹਨ। ਸੱਚ ਇਹ ਹੈ ਕਿ ਗੁਰੂ ਰਵਿਦਾਸ ਜੀ ਦੀ ਬਾਣੀ ਸ਼ੇਖ਼ ਫ਼ਰੀਦ, ਭਗਤ ਨਾਮਦੇਵ, ਭਗਤ ਕਬੀਰ ਤੇ ਗੁਰੂ ਸਾਹਿਬਾਨ ਦੇ ਵਿਚਾਰਾਂ ਅਤੇ ਵਿਚਾਰਧਾਰਾ ਦਾ ਸਮਰਥਨ ਕਰਦੀ ਹੋਈ ਆਪਣੇ ਆਪ ਵਿੱਚ ਮਨੁੱਖ ਮਾਤਰ ਲਈ ਉੱਤਮ ਸੰਦੇਸ਼ ਅਤੇ ਹਮੇਸ਼ਾਂ ਲਈ ਚਾਨਣ ਮੁਨਾਰਾ ਹੈ। ਗੁਰੂ ਰਵਿਦਾਸ ਜੀ ਭਗਤੀ ਲਹਿਰ ਦੇ ਨਿਰਗੁਣ ਧਾਰਾ ਦੇ ਭਗਤਾਂ ਵਿੱਚ ਸ਼੍ਰੋਮਣੀ ਭਗਤ ਸਨ ਤੇ ਗੁਰੂ ਸਨ ਜਿਨ੍ਹਾਂ ਦੀ ਮਾਨਤਾ ਤੇ ਮਹਾਨਤਾ ਸਦਾ ਕਾਇਮ ਰਹੇਗੀ।

# ਭਗਤ ਬਾਣੀ ਵਿੱਚ ਗੁਰੂ ਭਗਤੀ ਦਾ ਸੁਰ

ਮੱਧ ਕਾਲੀਨ ਭਾਰਤ ਦੇ ਇਤਿਹਾਸ ਵਿੱਚ ਭਗਤ ਬਾਣੀ ਦਾ ਆਪਣਾ ਮੁੱਲ ਤੇ ਮਹੱਤਵ ਹੈ। ਇਹ ਬਾਣੀ ਸਮਾਜਿਕ, ਧਾਰਮਿਕ, ਰਾਜਨੀਤਕ ਤੇ ਆਰਥਕ ਖੇਤਰਾਂ ਵਿੱਚ ਆਏ ਵਿਗਾੜਾਂ ਵਿਰੁੱਧ ਇਕ ਅੰਦੋਲਨ ਸੀ। ਭਗਤ ਬਾਣੀ ਦੀਆਂ ਬਗ਼ਾਵਤੀ, ਪਰਿਵਰਤਨਕਾਰੀ ਤੇ ਸੁਧਾਰਵਾਦੀ ਸੁਰਾਂ ਵਿੱਚ ਇਕ ਵਿਲੱਖਣ ਸੁਰ ਗੁਰੂ ਭਗਤੀ ਦੀ ਸੁਰ ਸੀ। ਗੁਰੂ ਤੋਂ ਭਾਵ ਵੱਡਾ ਹੁੰਦਾ ਹੈ। ਗੁਰੂ ਅਗਿਆਨਤਾ 'ਚੋਂ ਕੱਢ ਕੇ, ਗਿਆਨ ਦੇ ਮਾਰਗ ਤੋਰਦਾ ਹੈ। ਸੱਚ ਦੇ ਦਰਸ਼ਨ ਕਰਾਉਂਦਾ ਹੈ। ਸੱਚ ਪ੍ਰਮਾਤਮਾ ਦਾ ਦੂਜਾ ਨਾਂ ਹੈ। ਪ੍ਰਮਾਤਮਾ ਨੂੰ ਪਾਰਬ੍ਰਹਮ ਜਾਂ ਬ੍ਰਹਮ ਵੀ ਕਿਹਾ ਜਾਂਦਾ ਹੈ। ਭਗਤੀ ਮਾਰਗ ਪ੍ਰੇਮ, ਲਗਨ, ਸ਼ਰਧਾ, ਵਿਸ਼ਵਾਸ ਤੇ ਸਿਰੜਤਾ ਦਾ ਰਾਹ ਹੈ, ਜਿਸ ਤੇ ਤੁਰਦਾ ਭਗਤ ਆਪਣੇ ਇਸ਼ਟ ਦੀ ਪ੍ਰਾਪਤੀ ਲਈ ਭਗਤੀ ਰਾਹੀਂ ਮੰਜ਼ਲ ਤੇ ਪੁੱਜਣ ਲਈ ਕਿਸੇ ਗੁਰੂ ਦੀ ਸ਼ਰਨ ਲੈਂਦਾ ਹੈ। ਕਾਮਲ ਗੁਰੂ ਨੂੰ ਸਤਿਗੁਰੂ ਦਾ ਦਰਜਾ ਦਿੱਤਾ ਗਿਆ ਹੈ। ਭਗਤਾਂ ਤੇ ਸੰਤਾਂ ਦਾ ਮਾਰਗ ਇਕ ਬਿਖਮ ਮਾਰਗ ਹੁੰਦਾ ਹੈ। ਇਸ ਰਾਹ ਤੇ ਵਿਰਲੇ ਹੀ ਤੁਰ ਸਕਦੇ ਸਨ। ਭਗਤਾਂ ਦੀ ਚਾਲ ਨਿਰਾਲੀ ਹੁੰਦੀ ਹੈ। ਭਗਤ ਲਈ ਗੁਰੂ ਜਾਂ ਸਤਿਗੁਰੂ ਦੀ ਪ੍ਰਾਪਤੀ ਸੰਜੋਗ ਜਾਂ ਸ਼ੁਭ ਕਰਮਾਂ ਦਾ ਫਲ ਹੁੰਦੀ ਹੈ। ਗੁਰੂ ਅਮਰਦਾਸ ਜੀ ਨੇ ਲਿਖਿਆ ਹੈ—

ਕਰਮੁ ਹੋਵੈ ਸਤਿਗੁਰੂ ਮਿਲਾਏ॥
ਸੇਵਾ ਸੁਰਤਿ ਸਬਦਿ ਚਿਤੁ ਲਾਏ॥
ਹਉਮੈ ਮਾਰਿ ਸਦਾ ਸੁਖੁ ਪਾਇਆ॥
ਮਾਇਆ ਮੋਹੁ ਚੁਕਵਾਇਆ॥ (ਮਾਝ ਮਹਲ ੩ ਘਰ)

ਸਤਿਗੁਰੂ ਦੀ ਪ੍ਰਾਪਤੀ, ਉਪਦੇਸ਼ ਤੇ ਮਾਰਗ ਦਰਸ਼ਨ ਦਾ ਜਿਹੜਾ ਪ੍ਰਭਾਵ ਕਿਸੇ ਭਗਤ ਜਨ 'ਤੇ ਪੈਂਦਾ ਹੈ, ਉਸ ਦਾ ਵਰਣਨ ਸੁਆਮੀ ਰਾਮਾਨੰਦ ਜੀ ਨੇ ਇਸ ਤਰ੍ਹਾਂ ਕੀਤਾ ਹੈ :—

ਸਤਿਗੁਰ ਮੈ ਬਲਿਹਾਰੀ ਤੋਰ॥
ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥
ਰਾਮਾਨੰਦ ਸੁਆਮੀ ਰਮਤ ਬ੍ਰਹਮ॥
ਗੁਰ ਕਾ ਸਬਦੁ ਕਾਟੈ ਕੋਟਿ ਕਰਮ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ-1195)

ਤੇ ਅਜਿਹੇ ਸਤਿਗੁਰੂ ਤੇ ਬਲਿਹਾਰੇ ਜਾਂਦਾ ਹੋਇਆ ਭਗਤ, ਆਪਣੇ ਗੁਰੂ ਪ੍ਰਤੀ ਸਮਰਪਤ ਹੋ ਜਾਂਦਾ ਹੈ। ਗੁਰੂ ਪਾਰਬ੍ਰਹਮ ਨਾਲ ਮਿਲਾਪ ਲਈ, ਆਪਣੇ ਭਗਤ ਨੂੰ ਰਾਹ ਦੱਸਦਾ ਹੈ। ਗੁਰੂ ਹੀ ਭਗਤ ਲਈ ਬ੍ਰਹਮ ਤੇ ਬ੍ਰਹਮ ਗਿਆਨੀ ਹੁੰਦਾ ਹੈ। ਭਗਤ ਦਾ ਅਜਿਹੇ ਗੁਰੂ ਲਈ ਮਨ ਲੋਚਦਾ ਹੈ, ਤੜਪਦਾ ਹੈ ਤੇ ਵਿਆਕੁਲ ਹੁੰਦਾ ਹੈ।

ਭਗਤੀ ਤੇ ਭਗਵਾਨ ਦੀ ਪ੍ਰਾਪਤੀ, ਪਰਮ ਗੁਰੂ ਦੀ ਕ੍ਰਿਪਾ ਨਾਲ ਹੀ ਸੰਭਵ ਹੋ ਸਕਦੀ ਹੈ। ਏਸੇ ਲਈ ਭਗਤ ਨੂੰ ਸਤਿ ਸੰਗ, ਸ਼ਰਧਾ, ਪ੍ਰੇਮ, ਸਤਿਕਾਰ, ਵਿਸ਼ਵਾਸ, ਸੰਜਮ, ਸ਼ੁਭ ਕਰਮ ਤੇ ਨੇਕੀ ਦੇ ਰਾਹ ਚਲਦਿਆਂ, ਆਪਣੇ ਅੰਦਰ ਵੱਸਦੇ ਰੋਗਾਂ ਜਾਂ ਵਿਕਾਰਾਂ ਤੋਂ ਛੁਟਕਾਰਾ ਪ੍ਰਾਪਤ ਕਰਨਾ ਪੈਂਦਾ ਹੈ। ਕਬੀਰ ਜੀ ਗੁਰੂ ਭਗਤੀ ਦੀ ਸੁਰ ਉੱਚੀ ਕਰਦੇ ਹਨ—

ਅਗਮ ਅਗੋਚਰੁ ਰਹੈ ਨਿਰੰਤਰਿ
ਗੁਰ ਕਿਰਪਾ ਤੇ ਲਹੀਐ॥
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ
ਸਤਸੰਗਤਿ ਮਿਲਿ ਰਹੀਐ॥ (ਗਉੜੀ ਕਬੀਰ ਜੀ)

ਗੁਰੂ ਕ੍ਰਿਪਾ ਦੇ ਨਾਲ ਜਦੋਂ ਕਿਸੇ ਭਗਤ ਨੂੰ ਅਗਮ ਅਗੋਚਰ ਦਾ ਗਿਆਨ ਹੋ ਜਾਂਦਾ ਹੈ ਤਾਂ ਸਾਰੀ ਕੁਦਰਤ ਵਿੱਚ ਹੀ ਭਗਤ ਜਨ ਨੂੰ ਉਹ ਸਿਰਜਣਹਾਰ ਦਿਖਾਈ ਦੇਣ ਲੱਗ ਪੈਂਦਾ ਹੈ। ਜਦੋਂ ਸਰਵ ਵਿਆਪਕ ਦਾ ਅਹਿਸਾਸ ਭਗਤ ਨੂੰ ਹੋ ਜਾਂਦਾ ਹੈ ਤਾਂ ਉਹ ਕਹਿ ਉੱਠਦਾ ਹੈ—

ਕਬੀਰਾ ਮੇਰਾ ਮੁਝ ਮਹਿ ਕਿਛੁ ਨਹੀ
ਜੋ ਕਿਛੁ ਹੈ ਸੋ ਤੇਰਾ॥
ਤੇਰਾ ਤੁਝ ਕਉ ਸਉਪਤੇ
ਕਿਆ ਲਾਗੈ ਮੇਰਾ॥ (ਸਲੋਕ ਕਬੀਰ ਜੀ)

ਗੁਰ ਭਗਤੀ ਰਾਹੀਂ ਹੀ ਬ੍ਰਹਮ ਦੀ ਪ੍ਰਾਪਤੀ ਤਕ ਪਹੁੰਚ ਹੋ ਸਕਦੀ ਹੈ। ਏਸੇ ਲਈ ਸਾਧਕ ਜਾਂ ਭਗਤ ਲਈ ਕਰਮ ਤੇ ਗਿਆਨ ਦੇ ਪੜਾਅ 'ਚੋਂ ਗੁਜ਼ਰ ਕੇ ਭਗਤੀ ਦੇ ਰਾਹ ਸਾਧਨਾ ਸਾਧਨੀ ਪੈਂਦੀ ਹੈ। ਸਿਮਰਨ, ਸੇਵਾ, ਤਿਆਗ ਤੇ ਪ੍ਰਭ ਦਾ ਕੀਰਤਨ ਵਿਸ਼ੇਸ਼ ਸੰਕਲਪ-ਭਗਤ ਲਈ ਜ਼ਰੂਰੀ ਮੰਨੇ ਗਏ ਹਨ। ਇਹ ਹੀ ਪ੍ਰੇਮਾ ਭਗਤੀ ਹੈ। ਗੁਰੂ ਭਗਤੀ ਦੇ ਸੁਰ ਵਿੱਚ ਨਿਰਗੁਣ ਭਗਤੀ ਨੂੰ ਸਰਬੋਤਮ ਮੰਨਿਆ ਗਿਆ ਹੈ। ਗੁਰੂ ਨੂੰ ਬ੍ਰਹਮ ਗਿਆਨੀ ਦਾ ਦਰਜਾ ਦਿੱਤਾ ਗਿਆ ਹੈ ਕਿਉਂਕਿ ਪੂਰਨ ਗੁਰੂ ਹੀ ਜਗਿਆਸੂ ਨੂੰ ਪਾਰਬ੍ਰਹਮ ਨਾਲ ਇਕ ਸੁਰ, ਇਕ ਜੋਤ ਤੇ ਅਭੇਦ ਕਰ ਸਕਦਾ ਹੈ। ਸੰਤਾਂ ਲਈ ਸਾਧਕਾਂ ਲਈ ਜਾਂ ਭਗਤਾਂ ਲਈ ਦ੍ਰਿਸ਼ਟ ਤੇ ਅਦ੍ਰਿਸ਼ਟ ਕਈ ਵਾਰ ਇੱਕ ਸਮਾਨ ਹੀ ਹੋ ਜਾਂਦੇ ਹਨ। ਉਨ੍ਹਾਂ ਨੂੰ ਹਰ ਪਾਸੇ ਹਰਿ ਹੀ ਨਜ਼ਰ ਆਉਂਦਾ ਹੈ। ਨਿਰਗੁਣ ਤੇ ਸਰਗੁਣ ਦੋ ਵੱਖਰੇ-ਵੱਖਰੇ ਸੰਕਲਪ ਹੁੰਦੇ ਹੋਏ ਵੀ, ਇੱਕੋ ਅਕਾਲ ਪੁਰਖ ਦੀ ਤਸਵੀਰ ਉਨ੍ਹਾਂ ਨੂੰ ਦਿਖਾਈ ਦਿੰਦੇ ਹਨ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ :—

ਨਿਰਗੁਨ ਆਪਿ ਸਰਗੁਨ ਭੀ ਓਹੀ॥
ਕਲਾ ਧਾਰਿ ਜਿਨਿ ਸਗਲੀ ਮੋਹੀ॥ (ਗਉੜੀ ਸੁਖਮਨੀ)

ਨਿਰਗੁਣ ਮਾਰਗ, ਗਿਆਨ ਤੇ ਪ੍ਰੇਮ ਦਾ ਮਾਰਗ ਹੈ ਤੇ ਸਰਗੁਣ ਉਪਾਸ਼ਨਾ ਦਾ ਮਾਰਗ ਹੈ। ਭਗਤਾਂ ਦਾ ਗੁਰੂ ਭਗਤੀ ਦਾ ਸੁਰ ਵਧੇਰੇ ਕਰਕੇ ਨਿਰਗੁਣ ਮਾਰਗ ਦੀ ਤਰਜਮਾਨੀ ਕਰਦਾ ਹੈ। ਕਬੀਰ ਜੀ ਨੂੰ ਨਿਰਗੁਣ ਧਾਰਾ ਦਾ ਪ੍ਰਮੁੱਖ ਸੰਤ ਮੰਨਿਆਂ ਜਾਂਦਾ ਹੈ। ਇਸ ਮਾਰਗ 'ਚੇ ਚੱਲਣ ਵਾਲੇ ਸੰਤਾਂ ਵਿੱਚ ਭਗਤ ਨਾਮਦੇਵ ਤੇ ਭਗਤ

ਰਵਿਦਾਸ ਜੀ ਦੇ ਹੋਰ ਮਹਾਨ ਸੰਤ ਹੋਏ ਹਨ। ਇਹ ਸੰਤ ਸਤਿ ਦੇ ਸਤਿਪੁਰਖ ਸਨ। ਸਤਿ ਦੇ ਪਰਚਾਰਕ, ਪ੍ਰੇਰਕ ਤੇ ਪ੍ਰੇਮੀ ਸਨ। ਸਤਿ ਹੀ ਉਨ੍ਹਾਂ ਲਈ ਪਾਰਬ੍ਰਹਮ ਸੀ। ਗੁਰੂ ਰਵਿਦਾਸ ਜੀ 'ਤੋਹੀ ਮੋਹੀ' ਦੇ ਚੱਕਰਾਂ 'ਚੋਂ ਨਿਕਲ ਕੇ ਅਕਾਲ ਪੁਰਖ ਤੇ ਮਨੁੱਖ ਦੇ ਰਿਸ਼ਤੇ ਨੂੰ 'ਜਲ ਤੇ ਤਰੰਗ'ਦਾ ਰਿਸ਼ਤਾ ਮੰਨਦੇ ਹਨ। ਮਨੁੱਖ ਦਾ ਸਬੰਧ ਪ੍ਰਮਾਤਮਾ ਨਾਲ ਫੁੱਲ ਤੇ ਖ਼ੁਸ਼ਬੂ ਵਾਲਾ ਹੁੰਦਾ ਹੈ। ਪਰ ਇਹ ਸਹਿਜਮਈ ਗਿਆਨ 'ਪੂਰੇ ਗੁਰ' ਤੋਂ ਪ੍ਰਾਪਤ ਹੋ ਸਕਦਾ ਹੈ। ਭਗਤ ਸੁਥਰਾ ਜੀ ਆਖਦੇ ਹਨ :—

> ਫੂਲ ਮਾਹਿ ਜੈਸੇ ਬਾਸ ਬਸਤ ਹੈ
> ਤੈਸੇ ਰਹੈ ਨਿਰੰਤਰ।
> ਜਿਨ ਜਿਨ ਖੋਜਿਆ ਤਿਨ ਤਿਨ ਲਾਧਾ
> ਪੂਰੇ ਗੁਰ ਕੇ ਮੰਤਰ।

ਭਗਤ ਨਾਮਦੇਵ ਜੀ ਦਾ ਅਨੁਭਵ ਦੇਖੋ :—

> ਸਭ ਗੋਬਿੰਦ ਹੈ, ਸਬ ਗੋਬਿੰਦ ਹੈ,
> ਗੋਬਿੰਦ ਬਿਨ ਨਹਿ ਕੋਈ॥
> ਸੂਤ ਏਕ ਮਨਿ ਸਤ ਸਹਸ ਜੈਸੇ
> ਓਤਿ ਪੋਤਿ ਪ੍ਰਭ ਸੋਈ॥

ਭਗਤ ਬਾਣੀ ਵਿੱਚ ਗੁਰੂ ਭਗਤੀ ਦੀ ਸੁਰ ਉਸ ਪਾਰਬ੍ਰਹਮ ਦੇ ਸਰੂਪ, ਸ਼ਕਲ ਤੇ ਘਟਿ-ਘਟਿ ਵਿੱਚ ਵਾਸੇ ਨੂੰ, ਅਨੇਕਾਂ ਢੰਗਾਂ ਤੇ ਦ੍ਰਿਸ਼ਟਾਂਤਾਂ ਨਾਲ ਉਜਾਗਰ ਕਰਦੀ ਹੈ। ਕਿਧਰੇ ਜਲ ਤੇ ਮੀਨ, ਕਿਧਰੇ ਅੰਬ ਤੇ ਕੋਇਲ ਤੇ ਕਿਧਰੇ ਬਾਲ ਤੇ ਮਾਤਾ ਦੇ ਦ੍ਰਿਸ਼ਟਾਂਤ ਨਾਲ ਉਸ ਅਕਾਲ ਪੁਰਖ ਦੀ ਤਸਵੀਰ ਖਿੱਚੀ ਗਈ ਹੈ। ਭਗਤ ਨਾਮਦੇਵ ਜੀ ਆਖਦੇ ਹਨ :—

> ਜਿਉ ਕੋਕਿਲ ਕਉ ਅੰਬੁ ਬਾਹਲਾ
> ਤਿਉ ਮੇਰੈ ਮਨਿ ਰਾਮਈਆ॥ (ਧਨਾਸਰੀ ਨਾਮਦੇਵ ਜੀ)

ਭਗਤਾਂ ਨੇ ਪ੍ਰਭੂ ਨੂੰ ਅਨੇਕਾਂ ਨਾਮਾਂ ਨਾਲ ਯਾਦ ਕੀਤਾ ਹੈ। ਉਸ ਅਕਾਲ ਪੁਰਖ ਦੀ ਮਹਿਮਾ ਆਪਣੇ ਆਪਣੇ ਅਨੁਭਵਾਂ ਦੁਆਰਾ ਗਾਈ ਹੈ। ਹਰਿ ਉਨ੍ਹਾਂ ਲਈ ਅੰਮ੍ਰਿਤ ਦਾ ਸੋਮਾ ਸੀ। ਹਰਿ ਦੀ ਸਮਝ, ਤਸੱਵਰ ਤੇ ਹਰਿ ਤੱਕ ਪਹੁੰਚ ਕੇਵਲ ਗੁਰ ਪ੍ਰਸ਼ਾਦ ਜਾਂ ਗੁਰੂ ਦੀ ਕ੍ਰਿਪਾ ਸਦਕਾ ਹੀ ਹੋ ਸਕਦੀ ਹੈ। ਭੀਖਣ ਜੀ ਆਖਦੇ ਹਨ—

> ਹਰਿ ਕਾ ਨਾਮ ਅੰਮ੍ਰਿਤ ਜਲੁ ਨਿਰਮਲੁ
> ਇਹੁ ਅਉਖਧੁ ਜਗਿ ਸਾਰਾ॥
> ਗੁਰ ਪਰਸਾਦਿ ਕਹੈ ਜਨੁ ਭੀਖਨੁ
> ਪਾਵਉ ਮੋਖ ਦੁਆਰਾ॥

'ਹਰਿ ਕਾ ਨਾਮ' ਸਿਮਰਨ ਲਈ ਭਗਤ ਕਬੀਰ ਜੀ 'ਰਾਮ ਰਸੁ ਪੀਆ ਰੇ' ਸ਼ਬਦ ਵਿੱਚ ਸੰਬੋਧਨ ਕਰਦੇ ਹੋਏ ਨਾਸ਼ਵਾਨਤਾ ਦਾ ਜ਼ਿਕਰ ਵੀ ਕਰ ਜਾਂਦੇ ਹਨ। ਨਾਸ਼ਵਾਨਤਾ ਦਾ ਇਹ ਜ਼ਿਕਰ ਮਨੁੱਖ ਮਾਤਰ ਨੂੰ ਸਹੀ ਰਾਹੇ ਪਾਉਣ ਲਈ ਕੀਤਾ ਗਿਆ ਹੈ। ਜੋ ਉਪਜਿਆ ਹੈ, ਉਸ ਨੇ ਬਿਨਸਣਾ ਹੈ ਪਰ ਪ੍ਰਭੂ ਦੇ ਸਿਮਰਨ ਨਾਲ ਇਹ ਵੈਰਾਗ ਉਦਾਸ ਨਹੀਂ ਕਰਦਾ। ਕਬੀਰ ਜੀ ਆਖਦੇ ਹਨ—

ਰੇ ਮਨ ਤੇਰੇ ਕੋਇ ਨਹੀ ਖਿੰਚਿ ਲੇਇ ਜਿਨਿ ਭਾਰੁ॥
ਬਿਰਖ ਬਸੇਰੋ ਪੰਖਿ ਕੋ, ਤੈਸੋ ਇਹੁ ਸੰਸਾਰੁ॥ ੧॥
ਰਾਮ ਰਸੁ ਪੀਆ ਰੇ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 337)

ਭਗਤ ਨਾਮਦੇਵ ਜੀ ਵੀ ਏਸੇ ਪ੍ਰਸੰਗ ਵਿੱਚ ਆਖਦੇ ਹਨ—

ਨਾਮਦੇਇ ਸਿਮਰਨ ਕਰ ਜਾਨਾਂ॥
ਜਗ ਜੀਵਨ ਸਿਉ ਜੀਉ ਸਮਾਨਾਂ॥

ਭਗਤ ਰਵਿਦਾਸ ਜੀ 'ਅਕਾਲ ਪੁਰਖ' ਦੀ ਮਹਿਮਾ ਕਰਦੇ ਆਖਦੇ ਹਨ—

ਪ੍ਰਭੁ ਜੀ ਤੁਮ ਦੀਪਕ ਹਮ ਬਾਤੀ
ਜਾਕੀ ਜੋਤਿ ਬਰੈ ਦਿਨ ਰਾਤੀ

ਭਗਤ ਬਾਣੀ ਵਿੱਚ 'ਮੈਂ ਜਨੁ ਤੇਰਾ', 'ਮੋਹਿ ਨ ਵਿਸਾਰਹੁ', 'ਦੇਹ ਅਬ ਦੀਦਾਰ' ਆਦਿ ਪਰਵਚਨਾਂ ਦੇ ਨਾਲ ਹੀ ਸਪੱਸ਼ਟ ਤੌਰ 'ਤੇ ਕਿਹਾ ਗਿਆ ਹੈ —

ਲੋਗਾ ਭਰਮਿ ਨ ਭੂਲਹੁ ਭਾਈ॥
ਖਾਲਿਕ ਖਲਕ ਖਲਕ ਮਹਿ ਖਾਲੁਕ
ਪੂਰੀ ਰਹਿਓ ਸ੍ਰਬ ਠਾਂਈ॥ (ਕਬੀਰ ਜੀ)

ਭਗਤ ਬਾਣੀ ਦੀ ਇਹ ਸੁਰ ਬੜੀ ਬਲਵਾਨ ਹੈ। ਗੁਰਮਤਿ ਕਾਵਿ ਜਾਂ ਗੁਰਬਾਣੀ ਵਿੱਚ ਵੀ ਏਸੇ ਸੁਰ ਨੂੰ ਮੁੱਖ ਸੁਰ ਦੇ ਤੌਰ 'ਤੇ ਅਪਣਾਇਆ ਗਿਆ ਹੈ। ਭਗਤ ਬਾਣੀ ਦੇ ਹੋਰ ਅਨੇਕਾਂ ਸਰੋਕਾਰ 'ਗੁਰਮਤਿ ਕਾਵਿ' ਵਿੱਚ ਆਧਾਰ ਬਣਾਏ ਗਏ ਹਨ। ਗੁਰੂ ਭਗਤੀ ਦਾ ਇਹ ਸੁਰ ਅਸਲ ਵਿੱਚ ਮੁੱਖ ਸੁਰ ਹੈ। ਇਸ ਸੁਰ ਵਿੱਚ ਮਨੁੱਖ ਨੂੰ ਸਰਵ ਵਿਆਪਕ ਪਾਰਬ੍ਰਹਮ ਦਾ ਹੀ ਰੂਪ ਸਿਰਜਿਆ ਗਿਆ ਹੈ ਤੇ ਅਕਾਲ ਪੁਰਖ ਦੀ ਨਦਰ ਦਾ ਪਾਤਰ ਹੋ ਕੇ ਹੀ ਇਹ ਸੰਸਾਰੀ ਜੀਵ ਨਿਰੰਕਾਰ ਦੀ ਨੇੜਤਾ ਪ੍ਰਾਪਤ ਕਰ ਸਕਦਾ ਹੈ। ਏਸੇ ਲਈ ਭਗਤ ਰਵਿਦਾਸ ਜੀ ਕਹਿੰਦੇ ਹਨ—

ਇਸ ਜੀਵਨ ਮੈ ਬ੍ਰਹਮ ਕਓ
ਜਿਨ ਜਾਨਿਓ ਰਵਿਦਾਸ।
ਤੇ ਨਰ ਜੀਵਨ ਮੁਕਤ ਹੈ
ਤੇ ਕਾਹਤ ਹੋਤ ਉਦਾਸ।

ਭਗਤ ਬਾਣੀ ਵਿੱਚ ਉਸ ਅਗਮ ਅਗੋਚਰ ਤੇ ਅਨੰਤ ਪ੍ਰਭੂ ਨੂੰ ਸਤਿਗੁਰੂ, ਗੁਰੂ, ਪ੍ਰਭੂ, ਹਰਿ, ਰਾਮ, ਗੁਸਈਆਂ, ਬੀਠਲ, ਬ੍ਰਹਮ ਤੇ ਗੋਬਿੰਦ ਆਦਿ ਅਨੇਕਾਂ ਨਾਮਾਂ ਨਾਲ ਸੰਬੋਧਿਤ ਕੀਤਾ ਗਿਆ ਹੈ। ਇਹ ਨਾਮਕਰਨ ਉਸੇ ਅਕਾਲ ਪੁਰਖ ਲਈ ਵਰਤੇ ਗਏ ਹਨ ਜੋ ਜ਼ਰੇ-ਜ਼ਰੇ ਵਿੱਚ ਵਿਦਮਾਨ ਹੈ। ਗੁਰੂ ਅਮਰਦਾਸ ਜੀ ਨੇ ਇਸ ਅਸਲੀਅਤ ਨੂੰ ਇੰਜ ਬਿਆਨ ਕੀਤਾ ਹੈ—

ਜੀਤ ਜੰਤ ਸਭਿ ਖੇਲੁ ਤੇਰਾ
ਕਿਆ ਕੋ ਆਖਿ ਵਖਾਣਏ॥
ਕਹੇ ਨਾਨਕੁ ਤੂ ਸਦਾ ਅਗੰਮੁ ਹੈ
ਤੇਰਾ ਅੰਤੁ ਨ ਪਾਇਆ॥ (ਪਉੜੀ ੧੨)

ਭਗਤ ਰਵਿਦਾਸ ਜੀ ਨੇ ਆਪ ਤੋਂ ਪਹਿਲਾਂ ਹੋਏ ਭਗਤਾਂ ਦਾ ਜ਼ਿਕਰ, ਨਾਮਦੇਵ ਜੀ ਵਾਂਗ ਹੀ ਕੀਤਾ ਹੈ। ਗੁਰੂ ਭਗਤੀ ਦਾ ਇਹ ਸੁਰ ਆਪ ਤੋਂ ਪਹਿਲਾਂ ਹੋਏ ਭਗਤਾਂ ਦੀ ਭਗਤੀ ਸਾਧਨਾ ਦਾ ਦਰਪਣ ਪੇਸ਼ ਕਰਦਾ ਹੈ। ਨਾਮਦੇਵ ਜੀ ਏਸ ਪ੍ਰਸੰਗ ਵਿੱਚ ਭਗਤ ਤਰਲੋਚਨ ਨੂੰ ਜਿਹੜਾ ਉਚੇਚਾ ਸੰਦੇਸ਼ ਦਿੰਦੇ ਹਨ, ਅਸਲ ਵਿੱਚ ਉਹ ਸਾਰੇ ਸੰਸਾਰੀ ਜੀਵਾਂ ਨੂੰ ਹੀ ਸੰਦੇਸ਼ ਹੈ—

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥

ਤੇ ਰਵਿਦਾਸ ਜੀ ਆਖਦੇ ਹਨ :—

ਨਾਮਦੇਵ, ਕਬੀਰ, ਤ੍ਰਿਲੋਚਨ ਸਧਨਾ ਸੈਨ ਤਰੈ॥
ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥

ਰਵਿਦਾਸ ਜੀ ਖ਼ੁਦ ਪ੍ਰਭੂ ਦੀ ਉਸਤਤ ਕਰਦੇ ਆਖਦੇ ਹਨ—

ਐਸੀ ਲਾਲ ਤੁਝ ਬਿਨੁ ਕਉਨ ਕਰੈ
ਗਰੀਬ ਨਿਵਾਜ ਗੁਸਈਆ
ਮੇਰੇ ਮਾਥੇ ਛਤਰ ਧਰੈ॥

..................................

ਨੀਚਹੁ ਊਚ ਕਰੈ ਮੇਰਾ ਗੋਬਿੰਦ
ਕਾਹੂ ਤੇ ਨ ਡਰੈ॥

ਭਗਤਾਂ ਦੀ ਗੁਰੂ ਭਗਤੀ ਦੇ ਸੁਰ ਵਿੱਚ ਗੁਰੂ ਦੇ ਸ਼ਬਦਾਂ ਨਾਲ ਦੁਬਿਧਾ ਦੂਰ ਹੋ ਜਾਂਦੀ ਹੈ। ਉਸ ਦਾ ਹੁਕਮ ਹੀ ਹਰ ਪਾਸੇ ਚਲਦਾ ਹੈ। ਮਨੁੱਖ ਉਸ ਦੀ ਰਜ਼ਾ ਦਾ ਪਾਤਰ ਹੈ। ਉਹ ਬਖ਼ਸ਼ਿੰਦ ਹੈ ਤੇ ਮਨੁੱਖ ਗ਼ਲਤੀ ਦਾ ਪੁਤਲਾ ਹੈ। ਉਹ 'ਪੁਰਖੋਤਮ' (ਉੱਤਮ ਪੁਰਖ) ਹੈ। ਆਦਿ ਜੁਗਾਦਿ ਤੋਂ ਉਸੇ ਦਾ ਵਰਤਾਰਾ ਚੱਲ ਰਿਹਾ ਹੈ। ਉਹ ਅੰਤਰਜਾਮੀ ਤੇ ਪੁਰਖ ਵਿਧਾਤਾ ਹੈ। ਉਹ ਸਰਬਕਲਾ ਸਮਰਥ, ਨਿਰਭਓ ਤੇ ਨਿਰਵੈਰ ਹੈ। ਉਸ ਨੂੰ ਨਿਰਭੈ ਹੋ ਕੇ ਜਪਣਾ ਚਾਹੀਦਾ ਹੈ। ਉਹ ਦੀਨ ਦਿਆਲ ਤੇ ਕ੍ਰਿਪਾਲੂ ਹੈ। ਭਗਤ ਨਾਮਦੇਵ ਜੀ ਆਖਦੇ ਹਨ—

ਮੈਂ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ
ਮੈਂ ਗਰੀਬ ਮੈਂ ਮਧਕੀਨ ਤੇਰਾ ਨਾਮੁ ਹੈ ਅਧਾਰਾ॥ ੧॥

ਕਬੀਰ ਸਾਹਿਬ ਦੀ ਦ੍ਰਿਸ਼ਟੀ ਵਿੱਚ ਇਹ ਅਨੁਭਵ ਇਸ ਤਰ੍ਹਾਂ ਪੇਸ਼ ਹੋਇਆ ਹੈ—

ਜਲਿ ਥਲਿ ਪੂਰਿ ਰਹੇ ਪ੍ਰਭੁ ਸੁਆਮੀ।
ਜਤ ਪੇਖਉ ਤਤ ਅੰਤਰ ਜਾਮੀ।

ਭਗਤ ਬਾਣੀ ਵਿੱਚ ਗੁਰੂ ਭਗਤੀ ਦਾ ਸੁਰ ਹਮੇਸ਼ਾ-ਹਮੇਸ਼ਾ ਲਈ ਇਕ ਨਿਵੇਕਲਾ ਸੁਰ ਹੈ। ਇਸ ਦੀ ਪਛਾਣ "ਸਤਿਗੁਰ ਹੋਇ ਦਇਆਲੁ ਤੇ ਸ਼ਰਧਾ ਪੂਰੀਐ" ਨਾਲ ਹੀ ਹੋ ਸਕਦੀ ਹੈ।

# ਕਰਾਂਤੀਕਾਰ ਗੁਰੂ ਨਾਨਕ

ਜਿਵੇਂ ਅਜੋਕੇ ਜੁੱਗ ਵਿੱਚ ਪ੍ਰਗਤੀਸ਼ੀਲ ਕ੍ਰਾਂਤੀ ਦੀ ਲੋੜ ਅਨੁਭਵ ਹੋ ਰਹੀ ਹੈ ਠੀਕ ਹੀ ਉਸੇ ਤਰ੍ਹਾਂ ਗੁਰੂ ਨਾਨਕ ਦੇ ਜੁੱਗ ਵਿੱਚ ਅਜਿਹੀ ਕ੍ਰਾਂਤੀ ਦੀ ਸਮਾਜਕ, ਰਾਜਨੀਤਕ, ਧਾਰਮਿਕ, ਸਦਾਚਾਰਕ, ਸਭਿਆਚਾਰਕ ਤੇ ਸਾਹਿਤਕ ਖੇਤਰਾਂ ਵਿੱਚ ਅਵੱਸ਼ਕਤਾ ਤੇ ਤੀਬਰਤਾ ਸੀ। ਸਮੇਂ ਦੀ ਜੁਗ ਗਰਦੀ ਪਰਿਵਰਤਨ ਲਈ ਉਤੇਜਤ ਸੀ। ਜਦੋਂ ਕਿਸੇ ਦੇਸ਼ ਜਾਂ ਕਾਲ ਵਿੱਚ ਸਮਾਜਕ ਤੇ ਰਾਜਨੀਤਕ ਅਥਵਾ ਉਪਰੋਕਤ ਕੀਮਤਾਂ ਪਤਨ 'ਤੇ ਆ ਜਾਣ ਤੇ ਨਵੀਂ ਕਰਵਟ ਦੀ ਹੋਂਦ ਲਈ ਤਿਆਰ ਹੋਣ ਤਾਂ ਅਵੱਸ਼ ਹੀ ਕਿਸੇ ਕ੍ਰਾਂਤੀ ਦਾ ਜਨਮ ਹੁੰਦਾ ਹੈ। ਇਹ ਕ੍ਰਾਂਤੀ ਸਦਾ ਹੀ ਪ੍ਰਗਤੀਸ਼ੀਲ ਪੁਰਖਾਂ ਦੇ ਜੇਰੇ ਤੇ ਨਰੋਏ ਸਿਹਤ-ਮੰਦ ਸਮਾਜ ਦੀ ਕੁੱਖ ਵਿੱਚੋਂ ਉਪਜਦੀ ਹੈ। ਅਜਿਹੇ ਰਾਹਾਂ ਦੇ ਪਾਂਧੀ ਸਿਦਕ, ਭਰੋਸੇ, ਸਬਰ, ਸੰਤੋਖ ਤੇ ਸਹਿਨਸ਼ੀਲ ਗੁਣਾਂ ਦੇ ਸੁਆਮੀ ਹੋਇਆ ਕਰਦੇ ਹਨ।

ਮਹਾਂ ਪੁਰਖ ਗੁਰੂ ਨਾਨਕ ਸੰਗਰਾਮੀਆ ਸੀ ਜਾਂ ਸੁਧਾਰਕ? ਸਾਡੇ ਵਿਦਵਾਨਾਂ ਵਿੱਚ ਵਿਚਾਰਾਂ ਤੇ ਖ਼ਿਆਲਾਂ ਵਿੱਚ ਵਖਰੇਵਾਂ ਹੈ। ਪਰ ਉਹਨਾਂ ਨੂੰ ਸਾਮਿਅਕ ਝਰੋਖੇ ਵਿੱਚੋਂ ਤਕਿਆਂ ਕਿਹਾ ਜਾ ਸਕਦਾ ਹੈ ਕਿ ਉਹ ਨਿਰਸੰਦੇਹ ਕ੍ਰਾਂਤੀਕਾਰ ਸਨ। ਕ੍ਰਾਂਤੀ ਕਿਸੇ ਇਕ ਖੇਤਰ ਵਿੱਚ ਵੀ ਆ ਸਕਦੀ ਹੈ ਤੇ ਬਹੁ ਖੇਤਰ ਵਿੱਚ ਵੀ। ਕ੍ਰਾਂਤੀ ਇਕ ਪੁਰਖ ਵੀ ਲਿਆ ਸਕਦਾ ਹੈ ਤੇ ਸਮੁੱਚੀ ਮਾਨਵਤਾ ਵੀ। ਇਹ ਸੱਭ ਕੁੱਝ ਸਥਾਨਕ, ਕੌਮੀ ਤੇ ਵਿਅਕਤੀਗਤ ਲੀਹਾਂ 'ਤੇ ਹੋਇਆ ਹੈ ਤੇ ਹੁੰਦਾ ਹੈ।

ਗੁਰੂ ਨਾਨਕ ਦਾ ਸਮਾਂ ਉਖੜ ਪੁਖੜ, ਵਿਸ਼ਾਦ, ਜ਼ੁਲਮ, ਅਨਆਇ, ਭੇਖਾਂ, ਲੁੱਟ ਖਸੁਟ, ਛੂਤ-ਛਾਤ, ਵਹਿਮ-ਭਰਮ, ਅਗਿਆਨਤਾ, ਅਧਰਮਤਾ, ਔਤਿਆਚਾਰਤਾ, ਵਿਤਕਰੇ, ਵਿਰੋਧਾਂ ਤੇ ਔਰਤ ਜ਼ਾਤ ਨੂੰ ਤੁੱਛ ਸਮਝਣ, ਗੱਲ ਕੀ, ਗਊ ਗ਼ਰੀਬ ਦੀ ਦੁਰ-ਦਸ਼ਾ ਦਾ ਸਮਾਂ ਸੀ। ਹਰ ਪਾਸੇ ਨਿਰਾਸ਼ਾ ਤੇ ਅਸੰਤੋਸ਼ ਸੀ। ਸਮਾਜਕਤਾ ਡਿਗ ਚੁੱਕੀ ਸੀ। ਮਨੁੱਖਵਾਦੀ ਕੀਮਤਾਂ ਜ਼ਬਰ ਦੇ ਮੂੰਹ ਵਿੱਚ ਆ ਕੇ ਅਨੁਸ਼ਾਸਨ ਹੀਣ ਹੋ ਚੁੱਕੀਆਂ ਸਨ।

ਰਾਜਨੀਤਕ ਦਸ਼ਾ ਗਿਆਨੀ ਲਾਲ ਸਿੰਘ ਡਾਇਰੈਕਟਰ ਭਾਸ਼ਾ ਵਿਭਾਗ ਦੇ ਸ਼ਬਦਾਂ ਵਿੱਚ ਇਸ ਪ੍ਰਕਾਰ ਸੀ, 'ਪੰਦਰਵੀਂ ਸਦੀ ਵਿੱਚ ਰਾਜਸੀ ਮੈਦਾਨ ਵਿੱਚ ਮੁਗ਼ਲ ਤੇ ਪਠਾਣ ਇਕ ਦੂਜੇ ਦੇ ਗਲ ਪਏ ਹੋਏ ਸਨ ਜਿਵੇਂ ਖੂੰਖਾਰ ਜਾਨਵਰ ਆਪਣੇ ਪੰਜਿਆਂ ਨਾਲ ਇਕ ਦੂਜੇ ਨੂੰ ਲਹੂ ਲੁਹਾਣ ਕਰਨ ਲਈ ਜੂਝਿਆ ਕਰਦੇ ਹਨ। ਗ਼ਰੀਬ ਜਨਤਾ ਇਹਨਾਂ ਦੇ ਭੇੜ ਵਿੱਚ ਦਲੀ ਜਾ ਰਹੀ ਸੀ। ਨਾ ਧੀ ਭੈਣ ਦੀ ਸਾਂਝ ਸੀ, ਨਾ ਧੰਨ ਦੌਲਤ ਦਾ ਬਚਾ ਅਤੇ ਨਾ ਹੀ ਦੀਨ ਧਰਮ ਦੀ ਪਛਾਣ ਸੀ....।' (ਜਨ ਸਾਹਿਤ ਅਪ੍ਰੈਲ ੬੯)

ਗੁਰੂ ਨਾਨਕ ਦੇ ਸੁਭਾਅ ਵਿੱਚ ਰਚੀ ਕ੍ਰਾਂਤੀ ਇਸ ਤਰ੍ਹਾਂ ਪ੍ਰਗਟ ਹੁੰਦੀ ਹੈ :—

'ਪਾਪ ਦੀ ਜੰਞ ਲੈ ਕਾਬਲਹੁ ਧਾਇਆ,
ਜੋਰੀ ਮੰਗੈ ਦਾਨੁ ਵੇ ਲਾਲੋ॥'

ਇਹ ਉਸ ਸਮੇਂ ਦੀ ਗੱਲ ਹੈ ਜਦੋਂ ਇਕ ਪੁਰਖਾ ਰਾਜ ਸੀ। ਰਾਜ ਸਤਾ ਹੀ ਪ੍ਰਭੂ ਸਤਾ ਸੀ। ਰਾਜਾ, ਪਰਜਾ ਦਾ ਮਾਲਕ ਸੀ। ਉਸ ਦਾ ਹੁਕਮ ਅਟੱਲ। ਫੇਰ ਅਜਿਹੇ ਹਾਲਾਤ ਵਿੱਚ ਗੁਰੂ ਨਾਨਕ ਦਾ ਵੰਗਾਰਨਾ :—

'ਰਾਜੇ ਸੀਹ ਮੁਕੱਦਮ ਕੁੱਤੇ, ਜਾਇ ਜਗਾਇਨ ਬੈਠੇ ਸੁੱਤੇ'

ਜਾਂ

'ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰ ਉਡਰਿਆ'

ਸੂਰਮਗੱਤ ਦਾ ਲਖਾਇਕ ਹੈ। ਸੂਰਮਗਤ ਸਦਾ-ਸਦਾ ਤੋਂ ਕਲਿਆਣਕਾਰੀ, ਕ੍ਰਾਂਤੀਕਾਰੀ ਜਾਂ 'ਮਾਨਵ ਤੇ ਸਚ' ਲਈ ਵਿਦਰੋਹੀ ਦਾ ਕਰਮ ਰਿਹਾ ਹੈ। ਅਤਿਆਚਾਰੀ ਹਾਕਮਾਂ ਨੂੰ ਖਰੀ ਖਰੀ ਕਹਿ ਦੇਣਾ ਕ੍ਰਾਂਤੀਕਾਰੀ ਗੁਰੂ ਨਾਨਕ ਦਾ ਜੇਰਾ ਸੀ।

ਪਰਮ ਮਨੁੱਖ, ਨਿਰੇ ਨੂਰ ਤੇ ਜੱਗ ਦੇ ਚਾਨਣ ਗੁਰੂ ਨਾਨਕ ਨੇ ਹਰ ਪਾਸੇ ਵਿਸ਼ਾਦ ਤੱਕਿਆ। ਵਿਸ਼ਾਦ ਕਿਸ ਪੈਦਾ ਕੀਤਾ ਸੀ? ਕਿਹੜਾ ਜ਼ਾਲਮ ਸੀ? ਕੌਣ ਮਜ਼ਲੂਮ ਸੀ? ਮਨੁੱਖਤਾ ਦੇ ਹਿਤੈਸ਼ੀ ਨੇ ਆਖਿਆ :—

ਲਬੁ ਪਾਪ ਦੁਇ ਰਾਜਾ ਮਹਤਾ ਕੂੜ ਹੋਆ ਸਿਕਦਾਰ॥
ਕਾਮ ਲੋਬੁ ਸਦਿ ਪੁਛੀਐ ਬਹਿ ਬਹਿ ਕਰੈ ਬੀਚਾਰ॥

ਉਹਨਾਂ ਪਰਜਾ ਤੇ ਗਿਲਾ ਕੀਤਾ, ਜਿਹੜੀ ਮੁਰਦਿਆਂ ਹਾਰ ਹੋ ਚੁੱਕੀ ਸੀ ਤੇ ਮਨੁੱਖਤਾ ਗਵਾ ਚੁੱਕੀ ਸੀ—ਅੰਧੀ ਰਯੀਤ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ।

ਹਿੰਦੂ ਜਾਤੀ ਦੀ ਤਰਸ ਯੋਗ ਹਾਲਤ ਤੇ ਬਦਲੀ ਚਾਲ ਨੂੰ ਉਨ੍ਹਾਂ ਇਸ ਤਰ੍ਹਾਂ ਪ੍ਰਗਟ ਕੀਤਾ—

ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥
ਦੇਵਲ ਦੇਵਤਿਆਂ ਕਹੁ ਲਾਗਾ ਐਸੀ ਕੀਰਤਿ ਚਾਲੀ॥
ਕੂਜਾ ਬਾਂਗ ਨਿਵਾਜ ਮੁਸੱਲਾ ਨੀਲ ਰੂਪ ਬਨਵਾਰੀ॥
ਘਰਿ ਘਰਿ ਮੀਆ ਸਭਨਾ ਜੀਆਂ ਬੋਲੀ ਅਵਰ ਤੁਮਾਰੀ॥

(ਬਸੰਤ ਹਿੰਡੋਲਮਾ ਘਰ ੨)

ਕਰਾਂਤੀਕਾਰੀ ਪੁਰਖ ਸਾਮਿਅਕ ਤੱਤਾਂ ਦਾ ਮੁੱਲਾਂਕਣ ਕਰਦਾ ਹੋਇਆ ਸਮਾਜਿਕ ਤੇ ਰਾਜਨੀਤਕ ਕਮਜ਼ੋਰੀਆਂ ਦਾ ਅਧਿਐਨ ਕਰਦਾ, ਲੋਕ ਜੀਵਨ ਤੇ ਪਏ ਪ੍ਰਤੀਕਰਮਾਂ ਦਾ ਨਿਖੇੜਾ ਵੀ ਕਰਦਾ ਹੈ। ਗੁਰੂ ਨਾਨਕ ਨੇ ਭਾਰਤੀਆਂ ਦੀ ਬਲ-ਹੀਣਤਾ ਤੇ ਦੁੱਖ ਹੀ ਪ੍ਰਗਟ ਨਹੀਂ ਕੀਤਾ ਸਗੋਂ ਨਿਰਦੋਸ਼ ਇਸਤਰੀਆਂ ਦੀ ਦਸ਼ਾ, ਬਾਬਰ ਦੇ ਹੱਲੇ ਦੇ ਪ੍ਰਤੀਕਰਮ ਵਜੋਂ ਦਰਦ ਭਰੇ ਲਹਿਜੇ ਵਿੱਚ ਅੰਕਤ ਕੀਤੀ—

ਜਿਨ ਸਿਰ ਸੋਹਨਿ ਪਟੀਆ ਮਾਂਗੀ ਪਾਇ ਸੰਧੂਰ॥
ਸੋ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ॥
ਮਹਲਾ ਅੰਦਰਿ ਹੋਦੀਆ
ਹੁਣ ਬਹਣਿ ਨ ਮਿਲਨਿ ਹਦੂਰਿ॥
ਆਦੇਸੁ ਬਾਬਾ ਆਦੇਸੁ॥

ਉਨ੍ਹਾਂ ਇਸਤਰੀਆਂ ਦੀ ਹਸਤੀ ਨੂੰ ਸਤਕਾਰਦਿਆਂ ਤੇ ਉਚਿਆਂਦਿਆਂ ਕੂੜ ਰਾਜਾ ਤੇ ਕੂੜ ਪਰਜਾ ਦੀਆਂ ਅੱਖਾਂ ਖੋਲ੍ਹਦਿਆਂ ਕਿਹਾ—

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ॥
ਭੰਡਹੁ ਹੀ ਭੰਡ ਉਪਜੈ ਭੰਡੈ ਬਾਝੁ ਨ ਕੋਇ॥
ਨਾਨਕ ਭੰਡੈ ਬਾਹਰਾ ਏਕੋ ਸਾਚਾ ਸੋਇ॥

ਕਰਾਂਤੀਕਾਰੀ ਸੁਭਾਅ ਸਮਾਜਕ ਨਾ-ਬਰਾਬਰੀ, ਜ਼ਾਤ-ਪਾਤ ਤੇ ਇਸਤਰੀ ਨੀਚਤਾ ਦੀ ਥਾਂ ਸਰਬੱਤ ਦਾ ਭਲਾ, ਸਾਂਝੀਵਾਲਤਾ, ਇਕਸਾਰਤਾ ਨੂੰ ਸਵੀਕਾਰ ਹੀ ਨਹੀਂ ਕਰਦਾ, ਸਗੋਂ ਉਹ ਇਨ੍ਹਾਂ ਲਈ ਸੰਗ੍ਰਾਮ ਵੀ ਕਰਦਾ ਹੈ। ਸੰਗ੍ਰਾਮ ਦਾ ਰਾਹ ਜ਼ਰੂਰੀ ਨਹੀਂ ਕਿ ਤਸ਼ੱਦਦ-ਭਰਿਆ ਹੋਵੇ। ਅਹਿੰਸਕ ਤੇ ਪਿਆਰਮਈ ਰਾਹ ਮਨੁੱਖਵਾਦੀ ਸੇਧ ਹੈ। ਕਰਾਂਤੀਕਾਰੀ ਗੁਰੂ ਨਾਨਕ ਸਮੇਂ ਦੇ ਹਾਕਮਾਂ ਨੂੰ ਖਰੀ-ਖਰੀ ਸੁਣਾਂਦੇ ਹਨ। ਇਸਤਰੀ ਜਾਤੀ ਨੂੰ ਸਰਬੋਤਮ ਸਥਾਨ ਤੇ ਮਾਨ ਦੀ ਪਾਤਰ ਬਣਾਉਂਦੇ ਹਨ। ਨੀਂਵਿਆਂ ਨੂੰ ਉੱਚੇ ਤੇ ਅਪਰ ਅਪਾਰ ਦੀ ਕਿਰਪਾ ਦਾ ਪਾਤਰ ਦੱਸਦੇ ਹਨ—

ਨੀਚਾ ਅੰਦਰਿ ਨੀਚ ਜਾਤਿ
ਨੀਚੀ ਹੂ ਅਤਿ ਨੀਚ॥
ਨਾਨਕ ਤਿਨ ਕੈ ਸੰਗਿ ਸਾਥਿ
ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ
ਤਿਥੈ ਨਦਰਿ ਤੇਰੀ ਬਖਸੀਸ॥

ਆਰਥਕ ਕਾਣੀ ਵੰਡ ਤੇ ਸ਼੍ਰੇਣੀਬੱਧ ਸਮਾਜ ਸਦਾ ਹੀ ਮਨੁੱਖਤਾ ਦੇ ਦੁਸ਼ਮਣ ਰਹੇ ਹਨ। ਸ਼੍ਰੇਣੀ ਰਹਿਤ ਤੇ ਆਰਥਕ ਬਰਾਬਰੀ ਵਾਲੇ ਸਮਾਜ ਮਾਨਵਤਾ ਦੇ ਪ੍ਰਤੀਕ ਹੁੰਦੇ ਹਨ। ਕਰਾਂਤੀਕਾਰ ਗੁਰੂ ਨਾਨਕ ਨੇ ਮਾਇਆਧਾਰੀ ਨੂੰ ਅੰਨ੍ਹਾ ਤੇ ਬੋਲਾ ਕਹਿਣ ਤੋਂ ਸੰਕੋਚ ਨਹੀਂ ਕੀਤਾ। ਗ਼ਰੀਬਾਂ ਦੇ ਖ਼ੂਨ 'ਤੇ ਪਲਣ ਵਾਲਾ ਅਗਨੀ ਵਿੱਚ ਸੜਦਾ ਹੈ। ਫਰਮਾਇਆ—

ਮਾਇਆਧਾਰੀ ਅਤਿ ਅੰਨਾ ਬੋਲਾ॥
ਸਬਦ ਨ ਸੁਣਈ ਬਹੁ ਰੋਲ ਘਚੋਲਾ॥

ਤੇ ਗਊ ਗ਼ਰੀਬ ਦੀ ਪਤ ਦਾ ਰਾਖਾ ਪੂਰਾ ਨਿਆਂ ਕਰਦਾ ਹੈ—

ਗਰੀਬ ਉਪਰਿ ਜਿ ਖਿਜੈ ਦਾੜੀ॥
ਪਾਰਬ੍ਰਹਮ ਸਾ ਅਗਨਿ ਮਹਿ ਸਾੜੀ॥

ਪੂਰਾ ਨਿਆਉ ਕਰੇ ਕਰਤਾਰੁ॥

ਅਪੁਨੇ ਦਾਸ ਕਉ ਰਾਖਨਹਾਰੁ॥

ਗੁਰੂ ਨਾਨਕ ਨੇ ਕਾਜੀਆਂ, ਮੁਲਾਂ-ਮੁਲਾਣਿਆਂ, ਪੰਡਤਾਂ ਤੇ ਸਤੀ ਹੋਣ ਵਾਲੀਆਂ ਇਸਤਰੀਆਂ ਦੇ ਵਿਰੁੱਧ (ਲਕੀਰ ਦੀ ਫ਼ਕੀਰ ਬਣੀ ਦੁਨੀਆਂ) ਰੋਸ ਤੇ ਖੰਡਨ ਕੀਤਾ। ਸਰਬੱਤ ਦਾ ਭਲਾ ਮੰਗਦਿਆਂ—'ਜਗਤ ਜਲੰਦਾ ਰਾਖ ਲੈ ਅਪਣੀ ਕ੍ਰਿਪਾ ਧਾਰ॥' ਦਾ ਪੈਗ਼ਾਮ ਦਿੱਤਾ।

ਕਰਾਂਤੀ ਦੇ ਰਾਹ 'ਤੇ ਚਲਣਾ, ਸੱਚ ਕਹਿਣਾ ਤੇ ਕਮਾਉਣਾ ਬੜਾ ਮੁਸ਼ਕਲ ਹੈ, ਪਰ ਗੁਰੂ ਨਾਨਕ ਜੀ ਪ੍ਰਗਤੀ ਪੰਧ ਤੇ ਤੁਰਦੇ ਹੋਏ ਆਪਣੇ ਸੱਚ ਕਹਿਣ, ਦ੍ਰਿੜ੍ਹਤਾ ਤੇ ਸਵੈ-ਭਰੋਸੇ ਨੂੰ ਪ੍ਰਗਟ ਕਰਦੇ ਹਨ—

ਸਚ ਕੀ ਬਾਣੀ ਨਾਨਕ ਆਖੈ

ਸਚ ਸੁਣਾਇਸੀ ਸਚ ਕੀ ਬੇਲਾ॥

ਉਹਨਾਂ ਧਰਮ ਨਿਰਪੱਖਤਾ ਨੂੰ ਵਡਿਆਉਂਦਿਆਂ ਕਿਹਾ,

ਨਾ ਕੋਈ ਹਿੰਦੂ ਨਾ ਮੁਸਲਮਾਨ॥

ਮਹਾਂ ਕਵੀ ਡਾਕਟਰ ਇਕਬਾਲ ਨੇ ਗੁਰੂ ਨਾਨਕ ਦੀ ਪ੍ਰਭਤਾ ਦਾ ਅਹਿਸਾਸ ਇਸ ਤਰ੍ਹਾਂ ਕੀਤਾ—

ਫਿਰ ਉਠੀ ਆਖਰ ਸਦਾ ਤੌਹੀਦ ਕੀ ਪੰਜਾਬ ਸੇ

ਹਿੰਦ ਕੋ ਮਰਦਿ ਕਾਮਲ ਨੇ ਜਗਾਇਆ ਖਾਬ ਸੇ

ਇਹ ਮਰਦਿ ਕਾਮਲ ਮਾਨਵਤਾ ਦਾ ਪ੍ਰੇਮੀ, ਏਕਤਾ ਤੇ ਅਜ਼ਾਦੀ ਦਾ ਪ੍ਰਤੀਕ ਸੀ। ਰਾਮ ਰਹੀਮ ਉਸ ਲਈ ਇਕੋ ਅਰਥ ਰਖਦੇ ਸਨ। ਉਹ ਸੱਚ ਦਾ ਸੁਨੇਹਾ ਦਿੰਦੇ ਹੋਏ ਹਰ ਖੇਤਰ ਵਿੱਚ ਬਦਲੀ ਤੇ ਕਰਾਂਤੀ ਚਾਹੁੰਦੇ ਸਨ। ਉਨ੍ਹਾਂ ਪਾਖੰਡ ਤੇ ਛਲਾਵੇ ਤੋੜੇ, ਮਨੁੱਖਤਾ ਦਾ ਅਰਥ ਮਨੁੱਖੀ ਪਿਆਰ ਕੀਤਾ। ਛੂਤ-ਛਾਤ ਨੂੰ ਮਨੁੱਖਤਾ ਦੇ ਰਾਹ ਵਿੱਚ ਰੋੜਾ ਆਖਿਆ। ਮਨੁੱਖਤਾ ਦੀ ਅਗਵਾਈ, ਭਲਾਈ, ਸੁਹਿਰਦਤਾ ਤੇ ਬਰਾਬਰੀ ਦਾ ਸੁਨੇਹਾ ਘਰ ਘਰ ਵੰਡਿਆ। ਜੇ ਉਨ੍ਹਾਂ ਨੂੰ ਪ੍ਰਮੁੱਖ ਸਮਾਜਵਾਦੀ ਕਹਿ ਲਿਆ ਜਾਵੇ ਤਾਂ ਕੋਈ ਅੱਤ ਕਥਨੀ ਨਹੀਂ ਹੋਵੇਗੀ। ਮਿਹਨਤਕਸ਼ ਤਬਕੇ ਦੇ ਪਸੀਨੇ ਵਿੱਚ ਉਨਾਂ ਕਰਾਂਤੀ ਅਨੁਭਵ ਕਰਦਿਆਂ ਕਿਹਾ ਕਿ ਸਿਕਦਾਰ ਅਥਵਾ ਚੌਧਰੀ ਖੁਆਰ ਹੋਣਗੇ। ਇਹਨਾਂ ਚਾਕਰਾਂ ਹੱਥੋਂ ਹੀ ਉਹ ਮਰਨਗੇ। ਲਿਖਿਆ—

ਜਿਸੁ ਸਿਕਦਾਰੀ ਤਿਸਹਿ ਖੁਆਰੀ

ਚਾਕਰ ਕਿਹਾ ਡਰਨਾ॥

ਜਾਂ ਸਿਕਦਾਰੈ ਪਵੈ ਜੰਜੀਰੀ

ਤਾ ਚਾਕਰ ਹਥਹੁ ਮਰਨਾ॥

ਅੰਤ ਵਿੱਚ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਦੇ ਸ਼ਬਦਾਂ ਵਿੱਚ ਇੰਜ ਨਿਸਤਾਰਾ ਕੀਤਾ ਜਾ ਸਕਦਾ ਹੈ—

"ਗੁਰੂ ਨਾਨਕ ਦੀ ਸਾਰੀ ਰਚਨਾ ਵਿੱਚ ਸਮਾਜਕ ਤੇ ਰਾਜਨੀਤਕ ਆਲੋਚਨਾ ਕੋਈ ਬਹੁਤੀ ਨਹੀਂ ਮਿਲਦੀ, ਸਮੁੱਚੇ ਰੂਪ ਵਿੱਚ ਇਹ ਉਨ੍ਹਾਂ ਦੀ ਬਾਣੀ ਦਾ ਇਕ ਨਿੱਕਾ ਜਿਹਾ ਹਿੱਸਾ ਹੈ। ਪਰ ਫਿਰ ਵੀ ਇਸ ਰਾਹੀਂ ਸਾਨੂੰ ਖ਼ਾਸ ਰੋਸ਼ਨੀ ਤੇ ਜ਼ਬਰਦਸਤ ਮਨੁੱਖਵਾਦ ਮਿਲਦਾ ਹੈ।" (ਆਰਸੀ ੬੯)

ਕਰਾਂਤੀਕਾਰ ਗੁਰੂ ਨਾਨਕ ਦਾ ਮਨੋਰਥ, ਸੰਕਲਪ, ਪ੍ਰਯੋਜਨ ਨਵਾਂ ਨਰੋਆ ਮਨੁੱਖੀ ਸਮਾਜ ਸੀ। ਉਹ ਮਨੁੱਖਤਾ ਦੇ ਹਿਤੈਸ਼ੀ ਸਨ, ਉਨ੍ਹਾਂ ਅਕਾਲ ਪੁਰਖ ਨੂੰ ਵੀ ਵੰਗਾਰਿਆ ਸੀ :—

"ਏਤੀ ਮਾਰ ਪਈ ਕੁਰਲਾਣੈ<br>ਤੈ ਕੀ ਦਰਦ ਨਾ ਆਇਆ॥"

# ਸਿੱਧ ਗੋਸ਼ਟ—ਇਕ ਅਧਿਐਨ

ਸਿੱਧ ਗੋਸ਼ਟ ਜਪੁਜੀ ਵਾਂਗ ਗੰਭੀਰ, ਬੌਧਿਕ ਤੇ ਦਾਰਸ਼ਨਿਕ ਬਾਣੀ ਹੈ ਜਿਸ ਦਾ ਸਥਾਨ ਨਾਨਕ ਬਾਣੀ ਵਿੱਚ ਬੜਾ ਉੱਚਤਮ ਤੇ ਸੁੱਚਤਮ ਹੈ। ਉਂਜ ਤੇ ਸਮੁੱਚੇ ਤੌਰ 'ਤੇ ਹੀ ਸਾਰੀ ਨਾਨਕ ਬਾਣੀ ਅਗਮ ਅਗੋਚਰ ਦੀ ਮਹਿਮਾ, ਗੁਰਮੁੱਖ ਦੀ ਵਡਿਆਈ, ਮਨਮੁੱਖ ਦੀ ਆਲੋਚਨਾ, ਗੁਰੂ ਤੇ ਗੁਰਸ਼ਬਦ ਦੀ ਅਪਰ ਅਪਾਰਤਾ, ਸਿਮਰਨ, ਨਾਮ, ਦਾਨ ਤੇ ਗ੍ਰਹਿਸਤ ਦੀ ਮਹੱਤਤਾ ਦਾ ਵਿਵਰਣ ਹੈ ਪਰ ਇਹ ਸੰਕਲਪ ਸਿੱਧ ਗੋਸ਼ਟ ਦੇ ਅਧਿਐਨ ਵਿੱਚ ਸਰਵੋਤਮ ਪ੍ਰਕਰਣ ਹੈ।

ਗੋਸ਼ਟ ਦਾ ਸਰਲਤਮ ਅਰਥ, ਸਭਾ, ਇਕੱਤਰਤਾ, ਇਕੱਠ ਹੈ, ਜਿਸ ਵਿੱਚ ਕਿਸੇ ਖ਼ਾਸ ਉਦੇਸ਼ ਦੀ ਪੂਰਤੀ ਲਈ ਵਾਰਤਾਲਾਪ, ਚਰਚਾ, ਵਾਦ ਵਿਵਾਦ ਤੇ ਆਲੋਚਨਾ ਆਦਿ ਵਿੱਚੋਂ ਖ਼ਾਸ ਸਿੱਟੇ 'ਤੇ ਪੁੱਜਿਆ ਜਾਂਦਾ ਹੈ। ਗੋਸ਼ਟ ਦਾ ਭਾਵ ਗਪਸਤਾਨ ਮਹਿਫਲ ਨਹੀਂ ਸਗੋਂ ਇਹ ਤਾਂ ਕਿਸੇ ਭਲੇ ਕੰਮ ਦੀ ਪੂਰਤੀ ਦਾ ਸਾਧਨ ਹੈ। ਨਾਨਕ ਕਾਲ ਤਕ ਗੋਸ਼ਟਾਂ ਦਾ ਉਦੇਸ਼ ਅਧਿਆਤਮਕ ਵਿਚਾਰ ਵਿਮ੍ਰਸ਼ ਹੀ ਰਿਹਾ ਹੈ। ਪੂਰਬ ਨਾਨਕ ਕਾਲ ਵਿੱਚ ਗੋਸ਼ਟ ਪ੍ਰਣਾਲੀ ਸੁਜੀਵ ਸੀ। ਇਕ ਲੰਮੀ ਪਰੰਪਰਾ ਦੀ ਸ਼ਾਨਦਾਰ ਲੜੀ ਵਿੱਚ ਸਿੱਧ ਗੋਸ਼ਟ ਸ਼ਾਨਦਾਰ ਕੜੀ ਹੈ। ਅੱਜ ਕੱਲ੍ਹ ਭਾਵੇਂ ਗੋਸ਼ਟ ਤੇ ਗੋਸ਼ਟੀ ਸ਼ਬਦ ਸਾਡੇ ਨਿਤਾ ਪ੍ਰਤੀ ਵਿਵਹਾਰ ਵਿੱਚ ਆਮ ਪ੍ਰਚਲਤ ਹਨ ਪਰ ਮਹਾਂ ਪੁਰਸ਼ਾਂ ਤੇ ਪਰਮ ਮਨੁੱਖਾਂ (ਗੁਰੂ ਨਾਨਕ) ਦੀਆਂ ਗੋਸ਼ਟਾਂ ਦਾ ਸੁਭਾਵ ਕੁੱਝ ਵੱਖਰਾ ਹੀ ਰਿਹਾ ਹੈ ਤੇ ਉਨ੍ਹਾਂ ਦੇ ਪ੍ਰਸੰਗ ਵਿੱਚ ਗੋਸ਼ਟ ਸਧਾਰਣ ਵਾਰਤਾਲਾਪ ਨਾ ਹੋ ਕੇ, ਕਿਸੇ ਅਧਿਆਤਮਕ ਜਾਂ ਦਾਰਸ਼ਨਿਕ ਵਿਸ਼ੇ ਸੰਬੰਧੀ ਗੰਭੀਰ ਪ੍ਰਸ਼ਨੋਂਤਰੀ ਦਾ ਰੂਪ ਧਾਰਨ ਕਰਕੇ ਪ੍ਰਸ਼ਨ ਕਰਤਾ ਦੇ ਸ਼ੰਕਿਆਂ, ਸੰਦੇਹਾਂ, ਗਿਲਿਆਂ ਤੇ ਸ਼ਿਕਵਿਆਂ ਦੀ ਨਵਿਰਤੀ ਕਰਦੀ ਹੈ। ਇਹ ਗੋਸ਼ਟਾਂ ਪੰਜਾਬੀ ਵਾਰਤਕ ਤੇ ਕਾਵਿ ਦਾ ਵਿਸ਼ਾਲ ਤੇ ਅਮੀਰ ਭੰਡਾਰ ਹਨ। ਨਾਥਾਂ ਤੇ ਸਿੱਧਾਂ ਦੀਆਂ ਗੋਸ਼ਟਾਂ, ਬਾਬਾ ਫ਼ਰੀਦ ਦੀ ਗੋਸ਼ਟ, ਸਿੱਧ ਗੋਸ਼ਟ ਤੋਂ ਪੂਰਬ ਮਿਲਦੀਆਂ ਗੋਸ਼ਟਾਂ ਹਨ।

ਗੁਰੂ ਨਾਨਕ ਦੇਵ ਜੀ ਦੀ ਸਿੱਧ ਗੋਸ਼ਟ ਸਿੱਧਾਂ ਨਾਲ ਗਿਆਨਮਈ ਤੇ ਸੰਦੇਹ ਨਵਿਰਤੀ ਭਰੀ ਗੋਸ਼ਟੀ ਹੈ। ਇਹ ਨਿਰੀ ਪੁਰੀ ਚਰਚਾ ਹੀ ਨਹੀਂ ਸਗੋਂ ਗੰਭੀਰ ਤੇ ਦਾਰਸ਼ਨਿਕ ਪੱਥ ਪ੍ਰਦਰਸ਼ਨ ਹੈ। ਇਹ ਬਾਣੀ ਰਾਮ ਕਲੀ ਰਾਗ ਵਿੱਚ ਗੁਰਮਤਿ ਤੇ ਯੋਗਮਤ ਦਾ ਤੁਲਨਾਤਮਕ ਅਧਿਐਨ ਹੈ। ਇਹ ਵਿਚਾਰ ਮਾਲਾ ਤਿੱਹਤਰ (73) ਬੰਦਾਂ ਵਿੱਚ ਅੰਕਤ ਹੈ। ਸਮੁੱਚਾ ਪ੍ਰਭਾਵ ਹੱਠ ਤੇ ਤਿਆਗ ਦੀ ਥਾਂ ਭਗਤੀ, ਸਿਮਰਨ, ਸਾਧਨਾ ਤੇ ਨਾਮ ਮਾਰਗ ਦੀ ਪ੍ਰੇਰਨਾ ਤੇ ਉਤੇਜਨਾ ਹੈ।

ਸਿੱਧ ਗੋਸ਼ਟ ਦੇ ਆਰੰਭਕ ਪੜਾ ਤੇ ਹੀ ਪ੍ਰਸ਼ਨੋਂਤਰੀ ਅਰੰਭ ਹੁੰਦੀ ਹੈ। ਸਿੱਧ

ਆਸਣ ਲਾ ਕੇ ਬਹਿ ਜਾਂਦੇ ਹਨ : ਜੈ-ਕਾਰਾ ਬੁਲਾਉਂਦੇ ਹਨ। "ਇਸ ਰਚਨਾ ਦਾ ਉਚਾਰਣ ਅਚਲ ਬਟਾਲੇ ਸਿੱਧਾਂ ਨਾਲ ਗੋਸ਼ਟ ਸਮੇਂ ਹੋਇਆ ਅਤੇ ਮਗਰੋਂ ਗੁਰੂ ਜੀ ਨੇ ਸਾਰੇ ਸਵਾਲਾਂ—ਜਵਾਬਾਂ ਨੂੰ ਕਾਨੀ ਬੰਧ ਕਰ ਦਿੱਤਾ। ਸ਼ੰਕਰਾਚਾਰੀਆ ਦੀ ਪ੍ਰਸ਼ਨੌਤਰੀ ਵਾਂਗੂ ਹੀ ਇਹ ਕਵਿਤਾ ਵੀ ਪ੍ਰਸ਼ਨੌਤਰੀ ਦੇ ਰੂਪ ਵਿੱਚ ਹੈ।"

(ਪੰਜਾਬੀ ਸਾਹਿੱਤ ਦਾ ਇਤਿਹਾਸ (ਪੁਰਾਤਨ ਕਾਲ) (ਗੁਰਮਤ ਸਾਹਿਤ ਪੰਨਾ-61) ਭਾਸ਼ਾ ਵਿਭਾਗ, ਪੰਜਾਬ।)

ਅਚਲ ਬਟਾਲਾ ਜ਼ਿਲ੍ਹਾ ਗੁਰਦਾਸਪੁਰ ਵਿੱਚ ਹੈ ਤੇ ਇਹ 'ਅਚਲ' ਮਹਾਂ ਦੇਵ ਦਾ ਮੰਦਰ ਹੈ ਜਿੱਥੇ ਸ਼ਿਵਰਾਤਰੀ ਨੂੰ ਹੁਣ ਵੀ ਮੇਲਾ ਲੱਗਦਾ ਹੈ। ਉਸ ਸਮੇਂ ਇਹ ਸਥਾਨ ਜੋਗੀਆਂ ਤੇ ਸਿੱਧਾਂ ਦਾ ਪ੍ਰਚਾਰ ਕੇਂਦਰ ਸੀ। ਸਿੱਧ ਗੋਸ਼ਟੀ ਅਰੰਭ ਹੁੰਦੀ ਹੈ :—

"ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ॥
ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ॥
ਮਸਤਕ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ॥
ਨਾਨਕ ਸੰਤੁ ਮਿਲੈ ਸਚੁ ਪਾਇਐ ਸਹਜ ਭਾਇ ਜਸੁ ਲੇਉ॥

ਗੁਰੂ ਜੀ ਨੇ ਫੁਰਮਾਇਆ ਸੱਚੇ ਅਪਰ ਅਪਾਰ ਦੀ ਕਿਰਪਾ ਦ੍ਰਿਸ਼ਟੀ ਤੇ ਨਦਰ-ਨਿਆਜ਼ ਲਈ ਸੰਤ ਸੰਗ, ਸਤ ਸੰਗ ਤੇ ਨਾਮ ਜ਼ਰੂਰੀ ਹੈ, ਜਿਸ ਨਾਲ ਸਹਿਜ (ਸ਼ਾਂਤੀ) ਪਰੇਮ ਤੇ ਜਸ ਮਿਲਦਾ ਹੈ। ਉਨ੍ਹਾਂ ਦਲੀਲ ਦਿੱਤੀ :—

"ਕਿਆ ਭਵੀਐ ਸਚਿ ਸੁਚਾ ਹੋਇ।
ਸਾਚ ਸ਼ਬਦ ਬਿਨ ਮੁਕਤੀ ਨ ਕੋਇ॥"

ਸਿੱਧਾਂ ਕਿਹਾ :—

"ਕਵਨ ਤੁਮੇ ਕਿਆ ਨਾਉ ਤੁਮਾਰਾ,
ਕਉਨ ਮਾਰਗੁ ਕਉਨੁ ਸੁਆਓ॥"

ਜਵਾਬ ਆਇਆ :—

"ਸਾਚੁ ਕਹਉ ਅਰਦਾਸਿ ਹਮਾਰੀ,
ਹਉ ਸੰਤ ਜਨਾ ਬਲਿ ਜਾਉ॥

ਪ੍ਰਸ਼ਨ ਹੋਇਆ :—

'ਨਾਨਕ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ॥

ਅਗਲੇ ਬੰਦ ਵਿੱਚ ਗੁਰੂ ਸਾਹਿਬ ਨੇ ਸਵੈ ਚਿਤਰਣ ਕੀਤਾ :—

"ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰੂ ਭਾਏ॥
ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ॥
ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ॥
ਗੁਰਮੁਖਿ ਬੂਝੈ ਆਪੁ ਪਛਾਣੈ ਸੱਚੇ ਸਚਿ ਸਮਾਏ॥"

ਇਹ ਹੈ ਸਿੱਧ ਗੋਸ਼ਟ ਦਾ ਕੇਂਦਰੀ ਵਿਚਾਰ, ਇਹ ਹੈ ਗੁਰਮਤਿ ਦਾ ਦਰਸ਼ਨ

ਜਿੱਥੇ ਰਜ਼ਾ, ਸਿਮਰਨ ਤੇ ਗੁਰਮੁਖ ਦਾ ਸੰਕਲਪ ਤੇ ਭਾਵਨਾ ਹੈ। ਅਗਲਾ ਪ੍ਰਸ਼ਨ ਹੋਰ ਵੀ ਮਹੱਤਵਪੂਰਨ ਹੈ :—

"ਦੁਨੀਆ ਸਾਗਰ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ॥
ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ॥"

ਜਵਾਬ ਫ਼ਕੀਰਾਂ ਦੇ ਫ਼ਕੀਰ ਨਾਨਕ ਨੇ ਦਿੱਤਾ :—

"ਆਪੇ ਆਪੈ ਆਖ ਸਮਝੈ ਤਿਸੁ ਕਿਆ ਉਤਰੁ ਦੀਜੈ॥
ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ॥"

ਹੋਰ ਵੇਖੋ :—

"ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮ ਵਖਾਣੇ॥
ਰਾਹਿ ਇਕਾਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕ ਤਾ ਕਾ ਦਾਸੋ॥"

ਸਿੱਧਾਂ ਪੁੱਛਿਆ ਗੁਰੂ ਦਾ ਦਰ ਕਿਵੇਂ ਪਾਈਏ? ਉਹਦੀ ਨਦਰ ਕਿਵੇਂ ਹੋ ਸਕਦੀ ਹੈ? ਗੁਰੂ ਜੀ ਨੇ ਕਿਹਾ ਜੇ ਭਟਕਦਾ ਮਨ ਸੱਚੇ ਘਰ ਵਿੱਚ ਟਿਕ ਜਾਏ ਤੇ ਨਾਮ ਦਾ ਆਸਰਾ ਹੋ ਜਾਏ ਤਾਂ—

'ਆਪੇ ਮੇਲਿ ਮਿਲਾਏ ਕਰਤਾ ਲਾਗ ਸਾਚਿ ਪਿਆਰੋ॥ ੬॥'

ਜੋਗ ਵਿਧੀ ਬਾਰੇ ਗੋਰਖ ਦਾ ਪੁਤ ਲੋਹਾਰੀਪਾ ਪੁੱਛਦਾ ਹੈ :—

'ਹਾਟੀ ਬਾਟੀ ਰਹਹਿ ਨਿਰਾਲੇ ਰੁਖਿ ਬਿਰਖਿ ਉਦਿਆਨੇ॥
ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੇ ਗਿਆਨੇ॥
ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੇ ਕਾਈ॥
ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥

ਅਗਲੇ ਹੀ ਬੰਦ ਵਿੱਚ ਗੁਰੂ ਜੀ ਨੇ ਉੱਚਿਤ ਤੇ ਸਹੀ ਸਾਧਨਾ ਦੱਸੀ :—

"ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨਾ ਜਾਈ।"

ਜਦੋਂ ਮਨ ਟਿਕ ਗਿਆ, ਸਾਧਨਾ ਤੇ ਸਿਮਰਨ ਰਾਸ ਆ ਗਏ ਤਾਂ ਫੇਰ ਦੁਨੀਆਂ ਸਾਗਰ ਤਰਨਾ ਕੋਈ ਔਖਾ ਨਹੀਂ। ਜੋਗੀਆਂ ਨੂੰ ਉਪਦੇਸ਼ ਹੋਇਆ :—

"ਇਨ ਵਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨਾ ਖਾਈਐ॥
ਨਾਨਕ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ॥"

ਗੁਰੂ ਜੀ ਦਾ ਵਿਚਾਰ ਸੀ ਕਿ 'ਜੋਗ ਜੁਗਤਿ ਲਈ ਪੁਰਖ ਨੂੰ ਗੁਰਮੁਖਿ ਹੋਣ ਦੀ ਆਵਸ਼ਕਤਾ ਹੈ। ਉਨ੍ਹਾਂ ਗੁਰਮੁਖ ਹੋਣ ਦਾ ਮੂਲ ਮੰਤਰ ਦੱਸਿਆ :—ਹਿਰਦੇ ਅੰਦਰ ਗੁਰੂ ਸ਼ਬਦ ਵੱਸੇ, ਮਨ ਦਾ ਟਿਕਾ ਹੋਵੇ, ਹਉਮੈ, ਕਾਮ, ਕਰੋਧ, ਮੋਹ ਮਾਇਆ, ਹੰਕਾਰ ਤੋਂ ਨਿਰਲੇਪਤਾ ਹੋਵੇ ਤੇ ਗੁਰੂ ਦੀ ਕਿਰਪਾ ਹੋਵੇ ਤਾਂ ਹੀ ਗੁਰ ਸ਼ਬਦ ਪਦਾਰਥ ਪਾਇਆ ਜਾ ਸਕਦਾ ਹੈ। ਇਸ ਦੇ ਨਾਲ ਹੀ ਸਤ, ਸੰਤੋਖ, ਸੰਜਮ ਤੇ ਸਿਮਰਨ ਵਿੱਚ ਹੀ ਕਲਿਆਨ ਹੈ :—

'ਸਤ ਸੰਤੋਖੁ ਸੰਜਮੁ ਹੈ ਨਾਲਿ॥
ਨਾਨਕ ਗੁਰਮੁਖਿ ਨਾਮੁ ਸਮਾਲਿ॥'

ਪ੍ਰਸ਼ਨੋਤਰੀ ਵਿੱਚ ਵਧੇਰੇ ਸੱਚ ਸ਼ਬਦ, ਸੱਚੇ ਨਾਮ, ਗੁਰੂ ਤੇ ਗੁਰਮੁਖ ਦੀ ਵਿਆਖਿਆ ਹੈ। ਸੱਚ ਤਾਂ ਇਹ ਹੈ ਕਿ ਸਿੱਧ ਗੋਸ਼ਟ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਦਾ ਦਰਸ਼ਨ ਹੈ। ਇਸ ਵਿੱਚ ਗੰਭੀਰਤਾ ਹੈ, ਦਰਸ਼ਨ ਹੈ, ਵਿਚਾਰਧਾਰਾ ਹੈ, ਨਿਪਟਾਰਾ ਹੈ ਤੇ ਨਾਟਕੀ ਸੰਬਾਦ ਸਵੱਸਥ ਹਨ। ਬਾਣੀ ਵਿੱਚ ਮਿਠਾਸ, ਠਰ੍ਹਮਾ, ਵਿਅੰਗ, ਹਾਸ ਰੱਸ ਤੇ ਜੀਵਨ ਨਿਚੋੜ ਦਾ ਉਤਾਰਾ ਹੈ। ਉਨ੍ਹਾਂ ਕਿਹਾ :—

'ਮਨ ਮੁਖਿ ਬਿਨਸੈ ਆਵੈ ਜਾਇ॥
ਨਾਨਕ ਗੁਰਮੁਖਿ ਸਾਚਿ ਸਮਾਇ॥
ਸਤਿਗੁਰ ਮਿਲੈ ਅਤੇ ਅੰਧੇਰਾ ਜਾਇ॥
ਨਾਨਕ ਹਉਮੈ ਮੇਟਿ ਸਮਾਇ॥

ਪ੍ਰਸ਼ਨ ਹੁੰਦਾ ਹੈ :—

'ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ॥
ਕਿਸੁ ਕਾਰਣਿ ਇਹੁ ਭੇਖੁ ਨਿਵਾਸੀ॥'

ਗੁਰੂ ਜੀ ਕਿਹਾ :—

'ਗੁਰਮੁਖਿ ਖੋਜਤ ਭਏ ਉਦਾਸੀ॥
ਦਰਸ਼ਨ ਕੈ ਤਾਈ ਭੇਖ ਨਿਵਾਸੀ॥'

ਮਨੁੱਖ ਦਾ ਆਵਾ ਗਵਨ ਕਿਵੇਂ ਛੁੱਟੇ?

"ਕਿਤੁ ਬਿਧਿ ਜੋਤਿ ਨਿਰੰਤਰਿ ਪਾਈ?"

ਜਵਾਬ ਆਇਆ :—

"ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥
ਅਨਹਤ ਰਾਤੇ ਇਹੁ ਮਨੁ ਲਾਇਆ॥
ਨਾਨਕ ਤਾਰੇ ਤਾਰਣ ਹਾਰ॥"

"ਗੁਰ ਕੈ ਸ਼ਬਦਿ ਹਉਮੈ ਬਿਖ ਮਾਰੈ ਤਾਂ ਨਿਜ ਘਰਿ ਹੋਵੈ ਵਾਸੋ" ਅਜਿਹੇ ਪੁਰਖ ਦਾ, ਗੁਰੂ ਸਾਹਿਬ ਦਾਸ ਬਨਣ ਲਈ ਤਿਆਰ ਸਨ। ਉਨ੍ਹਾਂ ਵਿਸਥਾਰ ਨਾਲ ਦੱਸਿਆ :—

"ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ॥
ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ॥

ਪ੍ਰਭ ਬਾਰੇ ਉਨ੍ਹਾਂ ਕਿਹਾ ਕਿ ਉਸ ਦੇ ਆਦਿ ਤੇ ਅੰਤ ਦਾ ਕੋਈ ਪਤਾ ਨਹੀਂ। ਨਿਰਗੁਣ ਤੇ ਸਰਗੁਣ ਸਰੂਪ ਉਹ ਆਪੇ ਹੀ ਧਾਰ ਲੈਂਦਾ ਹੈ :—

"ਅਬਿਗਤੋ ਨਿਰਮਾਇਲੁ ਉਪਜੈ ਨਿਰਗੁਣ ਤੇ ਸਰਗੁਣ ਥੀਆ॥"

ਸੱਚ ਰੂਪੀ ਆਤਮਾ, ਪਰਮ ਸੱਚ ਰੂਪੀ ਪਰਮ-ਆਤਮਾ 'ਚੋਂ ਹੀ ਪੈਦਾ ਹੋ ਕੇ ਉਸੇ ਵਿੱਚ ਸਮਾ ਜਾਂਦੀ ਹੈ। ਉਹਨਾਂ ਮਨਮੁੱਖ ਤੇ ਗੁਰਮੁੱਖ ਬਾਰੇ ਦੁਹਰਾਇਆ :—

"ਮਨਮੁਖਿ ਭਰਮੈ ਭਵੈ ਬੇਬਾਣਿ॥
ਗੁਰਮੁਖਿ ਪਵਿਤ੍ਰ ਪਰਮਪਦੁ ਪਾਵੈ॥"

ਅਤੇ

"ਸੋ ਜੋਗੀ ਗੁਰ ਸ਼ਬਦੁ ਪਛਾਣੈ
ਅੰਤਰਿ ਕਮਲੁ ਪ੍ਰਗਾਸੁ ਥੀਆ॥
ਨਾਨਕ ਤਾਕਉ ਮਿਲੈ ਵਡਾਈ ਆਪੁ
ਪਛਾਣੇ ਸਰਬ ਜੀਆ॥"

ਗੁਰ ਸ਼ਬਦ ਹੀ ਆਵਾਗਾਉਣ ਮਿਟਾ ਸਕਦਾ ਹੈ। ਪਰ ਇਹ ਸੱਭ ਕੁੱਝ ਗੁਰੂ ਦੀ ਕਿਰਪਾ ਦੁਆਰਾ ਹੀ ਹੋ ਸਕਦਾ ਹੈ। ਮਨਮੁਖ ਅਭਿੱਜ ਰਹਿੰਦਾ ਹੈ।

'ਗੁਰਮੁਖਿ ਨਿਰਮਲ ਹਰਿ ਗੁਣ ਗਾਵੈ॥
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥'

ਇਸੇ ਲਈ "ਨਾਨਕ ਗੁਰਮੁਖਿ ਸਾਚਿ ਸਮਾਵੈ"।

ਗੁਰਮੁਖ ਅਲੱਖ ਅਪਾਰ ਨੂੰ ਪਾ ਲੈਂਦਾ ਹੈ। ਹਉਮੈ ਗਵਾ ਲੈਂਦਾ ਹੈ। ਸ਼ਬਦ ਨੂੰ ਨਿਸਤਾਰਦਾ ਹੈ। ਨਾਮ ਵਿੱਚ ਰੱਤਾ ਸੱਚ ਵਿੱਚ ਹੀ ਸਮਾ ਜਾਂਦਾ ਹੈ। ਨਾਮ ਦੀ ਮਹਿਮਾ ਗੁਰੂ ਜੀ ਨੇ ਇਸ ਤਰ੍ਹਾਂ ਪ੍ਰਗਟਾਈ :—

ਨਾਮਿ ਰਤੇ ਸਿਧ ਗੋਸ਼ਟਿ ਹੋਇ॥
ਨਾਮਿ ਰਤੇ ਸਦਾ ਤਪੁ ਹੋਇ॥
ਨਾਮਿ ਰਤੇ ਸਚੁ ਕਰਣੀ ਸਾਰੁ॥
ਨਾਮਿ ਰਤੇ ਗੁਣ ਗਿਆਨ ਬੀਚਾਰੁ॥
ਬਿਨੁ ਨਾਵੈ ਬੋਲੈ ਸਭੁ ਵੇਕਾਰੁ॥

ਗੁਰਮੁਖਿ ਦਾ ਗੁਣ ਉਹਨਾਂ ਇਸ ਪ੍ਰਕਾਰ ਦੱਸਿਆ :—

"ਗੁਰਮੁਖਿ ਨਾਮੁ ਦਾਨੁ ਇਸਨਾਨੁ।
ਗੁਰਮੁਖਿ ਲਾਗੈ ਸਹਿਜ ਧਿਆਨੁ।
ਗੁਰਮੁਖਿ ਪਾਵੈ ਦਰਗਹ ਮਾਨੁ।
ਗੁਰਮੁਖਿ ਭਉ ਭੰਜਨੁ ਪਰਧਾਨੁ।
ਗੁਰਮੁਖਿ ਕਰਣੀ ਕਾਰ ਕਰਾਏ।
ਨਾਨਕ ਗੁਰਮੁਖਿ ਮੇਲਿ ਮਿਲਾਏ॥"

ਗੁਰਮੁਖ ਵੈਰ-ਵਿਰੋਧ ਗਵਾ ਲੈਂਦਾ ਹੈ। ਨਾਮ ਰੰਗ ਰਾਤਾ ਹੁੰਦਾ ਹੈ। ਪਰ ਗੁਰੂ ਦੀ ਅਵੱਸ਼ਕਤਾ ਅਵੱਸ਼ ਹੈ। ਕਿਉਂ?

"ਜਿਸ ਗੁਰੂ ਮਿਲੈ ਤਿਸੁ ਪਾਰਿ ਉਤਾਰੈ॥
ਅਵਗਣ ਮੇਟੈ ਗੁਣਿ ਨਿਸਤਾਰੈ॥"

'ਸ਼ਬਦੁ ਗੁਰੂ ਸੁਰਤਿ ਧੁਨਿ ਚੇਲਾ' ਪਰ ਸੱਚ ਇਹ ਹੈ ਕਿ

'ਅਨਹਦ ਬਾਣੀ ਗੁਰਮੁਖ ਜਾਣੀ'
'ਬਿਰਲੋ ਕੋ ਅਰਥਾਵੈ।'

ਨਦਰ ਦੀ ਲੋੜ ਅਨੁਭਵ ਹੁੰਦੀ ਹੈ :—

"ਕਾਮ ਕਰੋਧੁ ਬਿਖੁ ਅਗਨਿ ਨਿਵਾਰੇ॥
ਨਾਨਕ ਨਦਰੀ ਨਦਰਿ ਪਿਆਰੇ॥"

ਜਾਂ

'ਨਾਨਕ ਬਿਨੁ ਨਾਵੈ ਜੋਗੁ ਕਦੇ ਨਾ ਹੋਵੈ ਦੇਖਹੁ ਰਿਦੈ ਬੀਚਾਰ।'

ਨਾਮ ਵਿਸਾਰਿਆਂ ਦੁੱਖ ਹੁੰਦਾ ਹੈ। ਨਾਮ ਜਪਿਆਂ ਭਵਸਾਗਰ ਵੀ ਤਰਿਆ ਜਾ ਸਕਦਾ ਹੈ। ਭਾਵੇਂ 'ਆਪੇ ਦਾਨਾ ਆਪੇ ਬੀਨਾ ਪੂਰੇ ਭਾਗਿ ਸਮਾਏ।' ਸਿਮਰਨ ਅੰਮ੍ਰਿਤ ਹੈ। ਪਰ ਸਿਮਰਨ ਬਾਝੋਂ :—

'ਹਉਮੈ ਵਿਚ ਜਗ ਉਪਜੈ ਪੁਰਖਾ ਨਾਮਿ
ਵਿਸਰਿਐ ਦੁਖ ਪਾਏ'॥

ਜਾਂ

'ਬਿਨੁ ਸੱਤਗੁਰਿ ਭੇਟੇ ਮਹਾ ਦੁਖੁ ਪਾਇ'॥
'ਬਿਨੁ ਸੱਤਗੁਰਿ ਭੇਟੇ ਮਹਾ ਗਰਬਿ ਗੁਬਾਰਿ॥'
ਨਾਨਕ ਬਿਨੁ ਗੁਰੁ ਮੁਆ ਜਨਮੁ ਹਾਰਿ'॥

ਗੁਰਮੁਖ ਲਈ ਸੱਚ ਖੰਡ ਦੇ ਬੂਹੇ ਖੁੱਲ੍ਹ ਜਾਂਦੇ ਹਨ। ਸਿਮਰਨ ਵਿੱਚ ਹੀ ਮੁਕਤੀ ਹੈ। ਅੰਤਲੇ ਬੰਦ ਵਿੱਚ ਗੁਰੂ ਜੀ ਉਲੇਖਦੇ ਹਨ, "ਹੇ ਨਿਰੰਕਾਰ! ਤੂੰ ਆਪਣੀ ਗਤਿ ਮਿਤਿ ਆਪ ਹੀ ਜਾਣਦਾ ਹੈਂ। ਸੱਭ ਕੁੱਝ ਤੂੰ ਹੀ ਹੈਂ। ਸਾਧਕ, ਸਿੱਧ, ਖੋਜੀ ਸੱਭ ਤੇਰੇ ਹੁਕਮ ਅਨੁਸਾਰ ਨਾਮ ਦਾਨ ਮੰਗਦੇ ਹਨ। ਇਹਨਾਂ ਨੂੰ ਖੈਰ ਪਾਓ। ਤੇਰੇ ਰਚਾਏ ਖੇਲ ਦੀ ਸੋਝੀ ਗੁਰਮੁਖਾਂ ਨੂੰ ਹੀ ਹੈ।" ਪ੍ਰਮੇਸ਼ਰ ਜੱਗ ਸਿਰਜਕ ਹੈ ਹੋਰ ਕੁੱਝ ਵੀ ਥਿਰ ਨਹੀਂ। ਪ੍ਰਸੰਗ ਵੇਖੋ :—

'ਅਬਿਨਾਸੀ ਪ੍ਰਭੁ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥
ਨਾਨਕ ਸਭਿ ਜੁਗ ਆਪੇ ਵਰਤੈ ਦੂਜੇ ਅਵਰੁ ਨਾ ਕੋਈ॥'

ਅੰਤ ਵਿੱਚ ਕਿਹਾ ਜਾ ਸਕਦਾ ਹੈ ਕਿ ਸਿੱਧ ਗੋਸ਼ਟ ਗਿਆਨ ਤੇ ਭਗਤੀ ਦਾ ਸੁਮੇਲ ਹੈ, ਜਿਸ ਦੀ ਬੋਲੀ ਤੇ ਸ਼ੈਲੀ ਉੱਪਰ ਸਾਧ ਭਾਸ਼ਾ ਦੀ ਰੰਗਤ ਹੈ। ਸਾਰੰਸ਼ ਇਹੋ ਹੈ ਕਿ ਪ੍ਰਾਣੀ ਨੂੰ ਆਪਣਾ ਜੀਵਨ ਕਮਲ ਜਾਂ ਮੁਰਗਾਈ ਦੀ ਤਰ੍ਹਾਂ ਬਿਤਾਉਣਾ ਚਾਹੀਦਾ ਹੈ, ਜੋ ਪਾਣੀ ਵਿੱਚ ਰਹਿੰਦੇ ਹੋਏ ਵੀ ਨਿਰਲੇਪ ਤੇ ਨਿਰਮਲ ਹਨ। ਇਸ ਬਾਣੀ ਵਿੱਚ ਗੁਰਮੁਖ, ਗੁਰੂ ਤੇ ਨਾਮ ਦੀ ਮਹਿਮਾ, ਅਪਰ ਅਪਾਰ ਦੀ ਉਸਤਤ, ਭਾਂਜਵਾਦ ਤੇ ਤਿਆਗਵਾਦ ਦੀ ਆਲੋਚਨਾ ਵਿੱਚ ਸਹੀ ਮਾਰਗ ਦੀ ਛਾਪ ਲੱਗੀ ਦਿੱਸਦੀ ਹੈ। ਇਹ ਬਾਣੀ ਨਿਬੰਧ ਕਾਵਿ ਹੈ, ਜਿਸ ਵਿੱਚ ਜੋਗ ਮਤ ਤੇ ਸਿਖ ਮਤ ਦਾ ਟਾਕਰਾ ਕਰਕੇ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿਧਾਂਤਾਂ ਨੂੰ ਸਫ਼ਲਤਾ ਪੂਰਬਕ ਬਿਆਨ ਕੀਤਾ ਹੈ।

# ਜੀਵਨ ਤੇ ਰਚਨਾ ਸ੍ਰੀ ਗੁਰੂ ਅੰਗਦ ਦੇਵ ਜੀ
## (1504-1552)

ਸੇਵਾ ਤੇ ਸਿਮਰਨ ਦੇ ਪੁੰਜ ਸ੍ਰੀ ਗੁਰੂ ਅੰਗਦ ਦੇਵ ਜੀ ਇਕ ਸੱਚੇ-ਸੁਚੇ ਸੇਵਕ, ਸੁਹਿਰਦ ਗੁਰੂ ਭਗਤ ਤੇ ਸੁਹਿਰਦ ਸ਼ਬਦ ਭਗਤ ਸਨ। ਉਨ੍ਹਾਂ ਦਾ ਜੀਵਨ ਇਕ ਸ਼ਰਧਾਲੂ ਸਿੱਖ ਤੋਂ ਸ਼ੁਰੂ ਹੋਇਆ ਤੇ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਸਿੱਖਾਂ ਦੇ ਦੂਜੇ ਗੁਰੂ ਬਣ ਕੇ ਗੁਰਮਤਿ ਤੇ ਸਿੱਖ ਧਰਮ ਦਾ ਪ੍ਰਚਾਰ ਲਗਾਤਾਰ ਕਰਦੇ ਰਹੇ। ਉਨ੍ਹਾਂ ਨੂੰ ਦੂਸਰੇ ਨਾਨਕ ਵੀ ਕਿਹਾ ਜਾਂਦਾ ਹੈ ਤੇ ਗੁਰਬਾਣੀ ਵਿੱਚ ਉਨ੍ਹਾਂ ਦਾ ਜ਼ਿਕਰ ਮਹਲਾ-2 ਨਾਲ ਕੀਤਾ ਜਾਂਦਾ ਹੈ।

ਸੱਚੇ ਚਾਕਰ ਤੇ ਗੁਰਮੁਖਿ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜਨਮ 5 ਵਿਸਾਖ 1561 ਬਿਕਰਮੀ ਮੁਤਾਬਕ 31 ਮਾਰਚ 1504 ਈਸਵੀ ਨੂੰ ਪਿੰਡ ਮੱਤੇ ਦੀ ਸਰਾਏ ਵਿਖੇ ਸ੍ਰੀ ਫੇਰੂ ਮਲ ਤਰੇਹਣ ਖੱਤਰੀ ਦੇ ਗ੍ਰਹਿ ਮਾਤਾ ਰਾਮੋ ਦੀ ਕੁੱਖੋਂ ਹੋਇਆ ਸੀ। ਮਾਤਾ ਜੀ ਦਾ ਸਹੁਰੇ ਘਰ ਨਾਮ ਦਇਆ ਕੌਰ ਰਖਿਆ ਗਿਆ ਸੀ। ਡਾ. ਮਨਜੀਤ ਸਿੰਘ ਅਨੁਸਾਰ, "ਬਾਬਰ ਦੇ ਹਮਲੇ ਸਮੇਂ ਪਿੰਡ ਮੱਤੇ ਦੀ ਸਰਾਏ ਉਜੜ ਗਿਆ ਸੀ। ਇਕ ਨਾਂਗੇ ਸਾਧੂ ਨੇ ਨਵਾਂ ਪਿੰਡ ਆਬਾਦ ਕੀਤਾ ਜਿਸ ਦਾ ਨਾਂ 'ਨਾਂਗੇ ਦੀ ਸਰਾਂ', ਜਾਂ ਸਰਾਏ ਨਾਂਗਾ ਪਿਆ। ਨਾਂਗੇ ਦੇ ਸਰਾਏ ਮੁਕਤਸਰ ਤੋਂ 40 ਮੀਲ ਪੂਰਬ ਵਲ ਸਥਿਤ ਹੈ। ਇਹ ਪਿੰਡ ਪਹਿਲਾਂ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਸੀ ਤੇ ਅੱਜ ਕਲ੍ਹ ਫਰੀਦਕੋਟ ਵਿਚ ਹੈ।"[1] ਬਾਅਦ ਵਿੱਚ ਆਪ ਦੇ ਮਾਤਾ-ਪਿਤਾ 'ਨਾਂਗੇ ਦੀ ਸਰਾਂ' ਤੋਂ ਖਡੂਰ ਸਾਹਿਬ ਆ ਗਏ। ਇਹ ਪਰਿਵਾਰ ਵੈਸ਼ਨੋ ਦੇਵੀ ਦਾ ਸ਼ਰਧਾਲੂ ਸੀ। ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ ਭਾਈ ਲਹਿਣਾ ਸੀ।

ਆਪ ਜੀ ਦੀ ਸ਼ਾਦੀ ਪਿੰਡ ਸੰਘਰ ਦੇ ਵਸਨੀਕ ਦੇਵੀ ਚੰਦ ਦੀ ਸਪੁੱਤਰੀ ਬੀਬੀ ਖੀਵੀ ਜੀ ਨਾਲ ਹੋਈ। ਆਪ ਦੇ ਦੋ ਪੁੱਤਰਾਂ ਅਤੇ ਦੋ ਧੀਆਂ ਨੇ ਜਨਮ ਲਿਆ। ਪੁੱਤਰਾਂ ਦਾ ਨਾਮ ਦਾਸੂ ਜੀ ਤੇ ਦਾਤੂ ਜੀ। ਧੀਆਂ ਦਾ ਨਾਂ ਬੀਬੀ ਅਮਰੋ ਤੇ ਬੀਬੀ ਅਨੋਖੀ ਸੀ। ਭਾਈ ਫੇਰੂ ਮਲ ਜੀ 1583 ਬਿਕਰਮੀ ਨੂੰ ਪਰਲੋਕ ਸਿਧਾਰ ਗਏ। ਉਸ ਸਮੇਂ ਭਾਈ ਲਹਿਣਾ ਜੀ ਦੀ ਉਮਰ 22 ਸਾਲ ਦੀ ਸੀ। ਭਾਈ ਲਹਿਣਾ ਜੀ ਆਪਣੇ ਪਿਤਾ ਜੀ ਦੀ ਮੌਤ ਪਿਛੋਂ, ਸੰਗ ਦੇ ਮੋਢੀ ਬਣ ਕੇ ਵੈਸ਼ਨੋ ਦੇਵੀ ਦੀ ਯਾਤਰਾ ਨੂੰ ਜਾਂਦੇ ਹੁੰਦੇ ਸਨ। ਲਗਭਗ ਪੰਜ ਸਾਲ ਉਹ ਇਕ ਸ਼ਰਧਾਲੂ ਤੇ ਸੇਵਕ ਦੇ ਰੂਪ ਵਿੱਚ ਵੈਸ਼ਨੋ ਦੇਵੀ ਦੀ ਯਾਤਰਾ ਨੂੰ ਜਾਂਦੇ ਰਹੇ ਪਰ ਇਕ ਦਿਨ ਜਦੋਂ ਉਨ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੱਚੇ ਸਿੱਖ ਤੇ ਸੇਵਕ ਭਾਈ ਜੋਧਾ ਜੀ, ਖਡੂਰ ਸਾਹਿਬ ਵਾਸੀ ਤੋਂ ਗੁਰੂ ਨਾਨਕ

ਦੇਵ ਜੀ ਦੀ ਰਚਿਤ 'ਆਸਾ ਦੀ ਵਾਰ' ਦੀਆਂ ਇਹ ਪੰਕਤੀਆਂ—

ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ।
ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ।

ਸੁਣੀਆਂ ਤਾਂ ਉਨ੍ਹਾਂ ਦਾ ਮਨ ਖਿੜ ਗਿਆ ਤੇ ਉਨ੍ਹਾਂ ਦੇ ਮਨ ਵਿੱਚ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਦੀ ਤਾਂਘ ਪ੍ਰਬਲ ਹੋ ਗਈ। 1589 ਵਿੱਚ ਉਹ ਵੈਸ਼ਨੋ ਦੇਵੀ ਦੀ ਯਾਤਰਾ ਦੀ ਥਾਂ ਕਰਤਾਰਪੁਰ ਜਾ ਪਹੁੰਚੇ।

ਰੱਬੀ ਨੂਰ ਤੇ ਪੀਰਾਂ ਦੇ ਪੀਰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ-ਦੀਦਾਰੇ ਕਰਕੇ, ਭਾਈ ਲਹਿਣਾ ਉਨ੍ਹਾਂ ਦੇ ਮੁਰੀਦ ਬਣ ਗਏ ਗੁਰੂ ਨਾਨਕ ਦੇਵ ਜੀ ਦੇ ਚਰਨੀ ਲੱਗ ਕੇ, ਭਾਈ ਲਹਿਣਾ ਜੀ ਨੂੰ ਮਹਿਸੂਸ ਹੋਇਆ ਕਿ ਅਸਲ ਗੁਰੂ ਦੀ ਪ੍ਰਾਪਤੀ ਉਨ੍ਹਾਂ ਨੂੰ ਹੋ ਗਈ ਹੈ। ਭਾਈ ਲਹਿਣਾ ਜੀ ਨੇ ਲੰਗਰ ਦੀ ਸੇਵਾ ਨਾਲ-ਨਾਲ ਗੁਰੂ ਜੀ ਦੇ ਹੋਰ ਕੰਮਾਂ ਵਿੱਚ ਵੀ ਤਨੋ-ਮਨੋ ਸੇਵਾ ਕਰਨੀ ਆਰੰਭ ਦਿੱਤੀ। ਕਿਹਾ ਜਾਂਦਾ ਹੈ ਕਿ ਜਦੋਂ ਚਿੱਕੜ ਵਿੱਚੋਂ ਘਾਹ ਦੀ ਪੰਡ ਚੁੱਕ ਕੇ ਲਿਆਉਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਪੁੱਤਰਾਂ ਬਾਬਾ ਸਿਰੀ ਚੰਦ ਤੇ ਲਖਮੀ ਚੰਦ ਨੂੰ ਕਿਹਾ ਤਾਂ ਉਨ੍ਹਾਂ ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ। ਭਾਈ ਲਹਿਣਾ ਜੀ ਬਿਨਾ ਕਹੇ ਹੀ ਪੰਡ ਚੁੱਕ ਲਿਆਏ। ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿੱਚ ਭਾਈ ਲਹਿਣਾ ਜੀ ਸੇਵਾ ਤੇ ਸਿਮਰਨ ਵਿੱਚ ਵਿਚਰਦੇ ਰਹੇ। ਇਹ ਸੇਵਾ ਇਕ ਸੱਚੇ ਟਹਿਲੀਏ ਦੀ ਸੇਵਾ ਸੀ। ਇਹ ਸੇਵਾ ਸੱਚੀ ਖ਼ਿਦਮਤ ਤੇ ਸੁੱਚੀ ਭਗਤੀ ਸੀ।

ਭਾਈ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੇ ਦਿਲ ਵਿੱਚ ਘਰ ਕਰ ਗਏ। ਉਹ ਹਰ ਪ੍ਰੀਖਿਆ ਵਿੱਚ ਸਫਲ ਰਹੇ। ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਨੂੰ ਪਿਆਰ ਤੇ ਸਤਿਕਾਰ ਦੇ ਕੇ, 13 ਹਾੜ 1596 ਬਿਕਰਮੀ ਭਾਵ 14 ਜੂਨ 1539 ਨੂੰ ਗੁਰਗੱਦੀ ਦਾ ਵਾਰਸ ਬਣਾ ਦਿੱਤਾ ਤੇ ਉਨ੍ਹਾਂ ਦਾ ਪਿਆਰਾ ਨਾਮ 'ਅੰਗਦ' ਰਖਿਆ ਗਿਆ। ਗੁਰੂ ਨਾਨਕ ਦੇਵ ਜੀ ਦੀ ਆਗਿਆ ਅਨੁਸਾਰ ਬਾਬਾ ਬੁੱਢਾ ਜੀ ਨੇ ਆਪ ਦੇ ਤਿਲਕ ਲਗਾਇਆ ਤੇ ਗੁਰੂ ਨਾਨਕ ਦੇਵ ਜੀ ਨੇ ਨਵੇਂ ਬਣੇ ਦੂਜੇ ਗੁਰੂ, ਅੰਗਦ ਦੇਵ ਜੀ ਨੂੰ ਸਿਜਦਾ ਕੀਤਾ। ਪ੍ਰੋ. ਸੁਰਿੰਦਰ ਸਿੰਘ ਨਰੂਲਾ ਅਨੁਸਾਰ, "ਅੰਗਦ ਤੋਂ ਭਾਵ 'ਅੰਗਿ ਖੁਦ' 'ਮੇਰਾ ਆਪਣਾ ਰੂਪ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਸੱਚ-ਮੁੱਚ ਗੁਰੂ ਨਾਨਕ ਦੇਵ ਜੀ ਦਾ ਸਰੂਪ ਸਨ ਤੇ ਉਨ੍ਹਾਂ ਦੀ ਸਾਰੀ ਬਾਣੀ ਵਿੱਚ ਗੁਰੂ ਸੇਵਕ ਦਾ ਜਸ ਗਾਇਆ ਹੈ।"[2]

ਗੁਰਗੱਦੀ ਪ੍ਰਾਪਤੀ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਆ ਗਏ। ਗੁਰੂ ਨਾਨਕ ਦੇਵ ਜੀ ਦੇ ਇਸ ਗੁਰਗੱਦੀ ਬਾਰੇ ਫ਼ੈਸਲੇ ਦੇ ਸਬੰਧ ਵਿੱਚ ਸ. ਕੁਲਦੀਪ ਸਿੰਘ ਹਉਰਾ ਲਿਖਦੇ ਹਨ, "ਆਪ ਗੁਰੂ ਸਾਹਿਬ ਨੇ ਪਹਿਲਾਂ ਚੇਲੇ ਅੱਗੇ ਸਿਰ ਝੁਕਾਇਆ। ਇਹ ਇਕ ਐਸਾ ਅਮਲ ਸੀ ਜਿਹੜਾ ਇਸ ਤੋਂ ਪਹਿਲਾਂ ਕਦੇ ਨਹੀਂ ਸੀ ਵਾਪਰਿਆ। ਗੁਰੂ ਨਾਨਕ ਦੇਵ ਜੀ ਦੀ ਦੂਰਦਰਸ਼ੀ ਅੱਖ ਨੇ ਵੇਖ ਲਿਆ ਸੀ ਕਿ ਜੇਕਰ ਉਨ੍ਹਾਂ ਦਾ ਕੋਈ ਸੁਯੋਗ ਉਤਰ-ਅਧਿਕਾਰੀ ਨਾ ਹੋਇਆ ਤਾਂ ਉਹਨਾਂ ਦੇ

ਜੀਵਨ ਭਰ ਦੇ ਕੀਤੇ ਕੰਮ ਤੇ ਯਤਨ ਅਸਫਲ ਜਾਣਗੇ। ਉਸ ਸਮੇਂ ਨਵੀਂ ਪੁੰਗਰੀ ਲਹਿਰ ਨੂੰ ਜਿੱਥੇ ਪ੍ਰਫੁੱਲਤ ਕਰਨ ਦੀ ਲੋੜ ਸੀ, ਉਥੇ ਉਸ ਦੀ ਰਾਖੀ ਦੀ ਜ਼ਰੂਰਤ ਵੀ ਸੀ। ਜੇਕਰ ਗੁਰੂ ਅੰਗਦ ਸਾਹਿਬ ਇਸ ਪਾਸੇ ਉਚੇਚਾ ਧਿਆਨ ਨਾ ਦਿੰਦੇ ਤਾਂ ਸਿੱਖਾਂ ਦੀ ਅੱਡਰੀ ਹਸਤੀ ਖ਼ਤਮ ਹੋ ਜਾਂਦੀ ਤੇ ਉਹ ਫਿਰ ਹੋਰ ਧਰਮਾਂ ਵਿੱਚ ਜਜ਼ਬ ਹੋ ਜਾਂਦੇ।"[3]

ਪ੍ਰਸਿੱਧ ਇਤਿਹਾਸਕਾਰ ਸ. ਕਿਰਪਾਲ ਸਿੰਘ ਨਾਰੰਗ ਹੋਰਾਂ ਲਿਖਿਆ ਹੈ, "ਗੁਰੂ ਅੰਗਦ ਨੂੰ ਗੁਰਿਆਈ ਮਿਲਣੀ ਸਿੱਖ ਇਤਿਹਾਸ ਦੀ ਬੜੀ ਮਹੱਤਵਪੂਰਨ ਘਟਨਾ ਹੈ। ਇਸ ਨਾਲ ਸਿੱਖ ਧਰਮ ਦੇ ਹਿੱਤ ਸੁਰੱਖਿਅਤ ਹੋ ਗਏ। ਜੇ ਗੁਰੂ ਨਾਨਕ ਸਾਹਿਬ ਆਪਣਾ ਜਾਨਨਸ਼ੀਨ ਨਾਮਜ਼ਦ ਨਾ ਕਰਦੇ, ਤਾਂ ਸਮਾਂ ਪਾ ਕੇ ਨਾਨਕ ਪੰਥੀ ਜਾਂ ਸਿੱਖ ਮੁੜ ਹਿੰਦੂ ਮੱਤ ਵਿਚ ਜਜ਼ਬ ਹੋ ਜਾਂਦੇ।"[4]

ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਵਿਖੇ ਗੁਰੂ ਨਾਨਕ ਦੇਵ ਜੀ ਵਿਚਾਰਧਾਰਾ ਤੇ ਸਿੱਖੀ ਸਿਧਾਂਤਾਂ ਦਾ ਪ੍ਰਚਾਰ ਹੀ ਨਹੀਂ ਕੀਤਾ ਸਗੋਂ ਸੰਪੂਰਨ ਅਮਲ ਵੀ ਕੀਤਾ। ਲੰਗਰ ਦੀ ਸੇਵਾ ਨੂੰ ਜਾਰੀ ਰਖਦੇ ਹੋਏ, ਸੰਗਤ ਤੇ ਪੰਗਤ ਦੀ ਰਹੁ-ਰੀਤ ਦੇ ਆਦਰਸ਼ ਨੂੰ ਹੋਰ ਮਜ਼ਬੂਤ ਕੀਤਾ। ਸਿੱਖ ਲਹਿਰ ਦੇ ਵਿਕਾਸ ਨੂੰ ਅੱਗੇ ਤੋਰਿਆ। ਗੁਰੂ ਨਾਨਕ ਦੇ ਫਲਸਫੇ ਨੂੰ ਪ੍ਰਚਾਰਦੇ ਹੋਏ ਆਖਿਆ, "ਇਹ ਜਗੁ ਸਚੇ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸਿ।" ਕੀਰਤਨ ਦੇ ਪ੍ਰਵਾਹ ਨੂੰ ਜਾਰੀ ਰਖਦਿਆਂ ਆਪ ਜੀ ਨੇ ਭਾਈ ਮਰਦਾਨਾ ਦੇ ਦੋ ਸ਼ਾਗਿਰਦਾਂ ਸਾਦੂ ਤੇ ਬਾਦੂ ਨੂੰ ਕੀਰਤਨ ਕਰਨ ਲਈ ਪ੍ਰੇਰਿਆ ਤੇ ਉਨ੍ਹਾਂ ਦੀ ਸੇਵਾ ਰਾਹੀਂ ਗੁਰਮਤਿ ਦਾ ਪ੍ਰਚਾਰ ਕੀਤਾ। ਉਹ 'ਆਸਾ ਦੀ ਵਾਰ' ਦਾ ਕੀਰਤਨ ਵੀ ਕਰਦੇ ਸਨ। ਗੁਰੂ ਅੰਗਦ ਦੇਵ ਜੀ ਦੇ ਆਪਣੇ ਲਿਖੇ 15 ਸਲੋਕ ਇਸ ਵਾਰ ਵਿੱਚ ਸ਼ਾਮਲ ਹਨ।

ਲੰਗਰ ਦੀ ਸੇਵਾ ਵਿੱਚ ਉਨ੍ਹਾਂ ਦੀ ਧਰਮ ਪਤਨੀ ਮਾਤਾ ਖੀਵੀ ਵਿਸ਼ੇਸ਼ ਭਾਗ ਲੈਂਦੀ ਸੀ। 'ਰਾਮਕਲੀ ਕੀ ਵਾਰ' ਵਿੱਚ ਇਹ ਸੱਚਾਈ ਇਸ ਤਰ੍ਹਾਂ ਆਈ ਹੈ—

ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਵੇ ਪਤ੍ਰਾਲੀ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥

(ਪੰਨਾ-976)

ਗੁਰੂ ਘਰ ਦਾ ਲੰਗਰ ਸੱਚਮੁਚ ਹੀ ਦੌਲਤ ਸੀ, ਰਸ ਸੀ ਤੇ ਅੰਮ੍ਰਿਤ ਸੀ ਤੇ ਮਾਤਾ ਖੀਵੀ ਆਪਣੇ ਹੱਥੀਂ ਲੰਗਰ ਵਿੱਚ ਘਿਆਲੀ ਖੀਰ ਵੰਡ ਕੇ ਭੁੱਖਿਆਂ ਦੀ ਭੁੱਖ ਦੂਰ ਕਰਦੀ ਸੀ। ਉਸ ਲਈ ਲੰਗਰ ਦੀ ਸੇਵਾ ਹੀ ਸੁੱਚੀ ਕਿਰਤ ਸੀ। ਦੂਜੇ ਪਾਸੇ ਕਿਹਾ ਜਾਂਦਾ ਹੈ ਕਿ ਗੁਰੂ ਅੰਗਦ ਦੇਵ ਜੀ ਆਪ ਮੁੰਜ ਵੱਟ ਕੇ ਆਪਣੇ ਘਰ ਦਾ ਖਰਚ ਚਲਾਉਂਦੇ ਸਨ। ਪੰਗਤ ਵਿੱਚ ਬੈਠ ਕੇ ਲੰਗਰ ਛਕਣ ਦਾ ਮਨੋਰਥ ਵੀ ਜ਼ਾਤ-ਪਾਤ ਦੇ ਬੰਧਨ ਤੋਂ ਸਿੱਖਾਂ ਨੂੰ ਮੁਕਤ ਕਰਨਾ ਸੀ।

ਕੀਰਤਨ ਤੇ ਲੰਗਰ ਦੀ ਪ੍ਰਥਾ ਦੇ ਨਾਲ ਹੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਸਰੀਰਕ ਤੌਰ 'ਤੇ ਬਲਵਾਨ ਬਣਾਉਣ ਲਈ ਕਸਰਤ ਕਰਨ ਦੀ ਪਿਰਤ

ਵੀ ਪਾਈ। ਉਨ੍ਹਾਂ ਨੇ 'ਮੱਲ ਅਖਾੜਾ' ਦੀ ਨੀਂਹ ਰੱਖੀ, ਜਿੱਥੇ ਗੱਭਰੂਆਂ ਨੂੰ ਸਰੀਰਕ ਕਸਰਤਾਂ ਤੇ ਕੁਸ਼ਤੀਆਂ ਲੜਣ ਦਾ ਅਭਿਆਸ ਜਾਰੀ ਰੱਖਿਆ। ਅੱਜ ਕਲ੍ਹ ਉਸ ਥਾਂ 'ਤੇ ਗੁਰਦੁਆਰਾ 'ਮੱਲ ਅਖਾੜਾ' ਬਣਿਆ ਹੋਇਆ ਹੈ।

ਬੱਚਿਆਂ ਦੀ ਪੜ੍ਹਾਈ ਲਈ ਆਪ ਜੀ ਨੇ ਪਾਠਸ਼ਾਲਾ ਕਾਇਮ ਕੀਤੀ। ਆਪ ਨੇ ਬਾਲ ਬੋਧ ਵੀ ਤਿਆਰ ਕੀਤਾ। ਸਿੱਖਾਂ ਦੀ ਆਚਰਣ ਉਸਾਰੀ ਲਈ ਕਈ ਪ੍ਰਕਾਰ ਦੇ ਨਿਯਮ ਨਿਰਧਾਰਤ ਕੀਤੇ। ਰੋਜ਼ਾਨਾ ਜੀਵਨ ਬਤੀਤ ਕਰਨ ਦੇ ਅਸੂਲ ਬਣਾਏ ਤੇ ਉਨ੍ਹਾਂ 'ਤੇ ਅਮਲ ਕੀਤਾ ਤੇ ਕਰਾਇਆ ਵੀ। ਅਨੁਸ਼ਾਸਨ ਕਾਇਮ ਰੱਖਣ ਲਈ ਸਖ਼ਤੀ ਤੋਂ ਕੰਮ ਲਿਆ ਤੇ ਗ਼ਲਤ ਕੰਮ ਕਰਨ ਵਾਲਿਆਂ ਨੂੰ ਸਜ਼ਾਵਾਂ ਵੀ ਦਿੱਤੀਆਂ।

ਸ. ਕੁਲਦੀਪ ਸਿੰਘ ਹਉਰਾ ਲਿਖਦੇ ਹਨ, "ਖਡੂਰ ਸਾਹਿਬ ਰਹਿੰਦੇ ਹੋਏ ਗੁਰੂ ਸਾਹਿਬ ਨਾਲ ਹਮਾਯੂੰ ਬਾਦਸ਼ਾਹ ਤੇ ਸ਼ਿਵਨਾਥ ਤਪੇ ਦਾ ਮੇਲ ਵੀ ਹੋਇਆ। ਹਮਾਯੂੰ ਸਾਮਰਾਜੀ ਈਰਖਾ ਤੇ ਤਪਾ ਧਾਰਮਿਕ ਈਰਖਾ ਦਾ ਸ਼ਿਕਾਰ ਹੋਏ ਸਨ ਪਰ ਗੁਰੂ ਸਾਹਿਬ ਦੇ ਸਵੈਮਾਨ ਤੇ ਨਿਮਰਤਾ ਅੱਗੇ ਦੋਵੇਂ ਟਿਕ ਨਾ ਸਕੇ ਤੇ ਦੋਹਾਂ ਨੇ ਈਨ ਮੰਨੀ।"[5]

ਹਿਮਾਯੂੰ ਬਾਦਸ਼ਾਹ ਦੀ ਘਟਨਾ ਦਾ ਉਲੇਖ ਡਾ. ਮਨਜੀਤ ਸਿੰਘ ਹੋਰਾਂ ਇਸ ਤਰ੍ਹਾਂ ਕੀਤਾ ਹੈ, "17 ਮਈ 1540 ਨੂੰ ਹਮਾਯੂੰ ਸ਼ੇਰ ਸ਼ਾਹ ਸੂਰੀ ਤੋਂ ਹਾਰ ਖਾ ਕੇ ਪੰਜਾਬ ਵਲ ਵਧਿਆ। ਉਸ ਨੇ ਗੁਰੂ ਅੰਗਦ ਦੇਵ ਜੀ ਕੋਲੋਂ ਅਸ਼ੀਰਵਾਦ ਲੈਣੀ ਚਾਹੀ। ਜਦ ਹਮਾਯੂੰ ਗੁਰੂ ਸਾਹਿਬ ਕੋਲ ਪਹੁੰਚਿਆ ਤਾਂ ਉਹ ਬੱਚਿਆਂ ਦੀਆਂ ਕੁਸ਼ਤੀਆਂ ਵਿੱਚ ਮਸਤ ਸਨ। ਉਨ੍ਹਾਂ ਨੇ ਹਮਾਯੂੰ ਵੱਲ ਧਿਆਨ ਨਾ ਦਿੱਤਾ। ਹਮਾਯੂੰ ਨੇ ਅਪਮਾਨ ਮਹਿਸੂਸ ਕੀਤਾ ਅਤੇ ਗੁਰੂ ਸਾਹਿਬ 'ਤੇ ਵਾਰ ਕਰਨ ਲਈ ਤਵਾਰ ਵਲ ਹੱਥ ਵਧਾਇਆ। ਗੁਰੂ ਜੀ ਨੇ ਕਿਹਾ, "ਹਮਾਯੂੰ ਹੁਣ ਫ਼ਕੀਰਾਂ ਉੱਤੇ ਤਲਵਾਰ ਚੁਕਣੀ ਸ਼ੋਭਾ ਨਹੀਂ ਦੇਂਦੀ। ਆਪਣੇ ਤਖ਼ਤ ਨੂੰ ਪ੍ਰਾਪਤ ਕਰਨ ਤੋਂ ਪਹਿਲਾਂ, ਚੰਗਾ ਹੈ ਆਪਣੇ ਵਤਨ ਪਰਤ ਜਾਓ।"[6] ਗੁਰੂ ਸਾਹਿਬ ਦੇ ਇਹ ਬਚਨ ਸੁਣ ਕੇ ਹਮਾਯੂੰ ਦਾ ਅਭਿਮਾਨ ਦੂਰ ਹੋ ਗਿਆ। ਉਹ ਗੁਰੂ ਸਾਹਿਬ ਅੱਗੇ ਸਿਰ ਝੁਕਾ ਕੇ ਸਿੰਧ ਵੱਲ ਚਲਾ ਗਿਆ।

ਇਸ ਘਟਨਾ ਦਾ ਜ਼ਿਕਰ ਸ. ਕਿਰਪਾਲ ਸਿੰਘ ਨਾਰੰਗ ਹੋਰਾਂ ਇਸ ਤਰ੍ਹਾਂ ਕੀਤਾ ਹੈ। ਗੁਰੂ ਜੀ ਹਿਮਾਯੂੰ ਦੇ ਤਲਵਾਰ ਚੁੱਕਣ 'ਤੇ ਆਖਦੇ ਹਨ, "ਸ਼ੇਰ ਸ਼ਾਹ ਦੇ ਵਿਰੁੱਧ ਲੜਨ ਵੇਲੇ ਇਹ ਤਲਵਾਰ ਕਿੱਥੇ ਸੀ? ਜੋ ਹੁਣ ਫ਼ਕੀਰਾਂ ਉੱਤੇ ਵਾਰ ਕਰਨ ਲੱਗਾ ਏਂ।....ਤੂੰ ਸਾਡੇ ਦਰ ਉੱਤੇ ਪਲ-ਘੜੀ ਦੀ ਉਡੀਕ ਨਹੀਂ ਕਰ ਸਕਿਆ, ਇਸ ਲਈ ਹੁਣ ਤੈਨੂੰ ਆਪਣੇ ਮੰਤਵ ਦੀ ਪ੍ਰਾਪਤੀ ਲਈ ਕੁਝ ਚਿਰ ਉਡੀਕ ਕਰਨੀ ਪਏਗੀ।"[7]

ਗੁਰੂ ਅੰਗਦ ਦੇਵ ਜੀ ਨੇ ਆਪਣੀ ਗੁਰਿਆਈ ਸਮੇਂ ਸਿਦਕ ਸਬੂਰੀ ਭਰਿਆ ਅਡੋਲ, ਨਿਮਰ ਤੇ ਨਿਮਰਤਾ ਭਰਿਆ ਜੀਵਨ ਜੀਵਿਆ। ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਵਾਂਗ ਉਦਾਸੀਆਂ ਧਾਰਨ ਨਹੀਂ ਕੀਤੀਆਂ। ਪਰ ਗੁਰੂ ਨਾਨਕ ਦੇਵ ਜੀ ਵਾਂਗ ਸ਼ਬਦ ਰਚਨਾ ਕੀਤੀ। ਭਾਵੇਂ ਬਹੁਤ ਬਾਣੀ ਆਪ ਜੀ ਨੇ ਨਹੀਂ ਰਚੀ ਪਰ ਜੋ

ਵੀ ਸਲੋਕਾਂ ਵਿੱਚ ਲਿਖਿਆ ਹੈ, ਉਹ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਦਾ ਹੀ ਉਲੇਖ ਹੈ। ਉਨ੍ਹਾਂ ਦੇ ਬਹੁਤ ਸਾਰੇ ਸਲੋਕ ਗੁਰੂ ਨਾਨਕ ਦੇਵ ਜੀ ਦੇ ਸਲੋਕਾਂ ਨਾਲ ਮਿਲਦੇ ਹਨ। ਕਈਆਂ ਸ਼ਲੋਕਾਂ ਵਿੱਚ ਮੂਲ ਉਤਾਰਾ ਗੁਰੂ ਨਾਨਕ ਦੇਵ ਜੀ ਵਾਲਾ ਹੀ ਹੈ। ਆਪ ਦੀ ਬਾਣੀ ਵਿੱਚ ਸੀਤਲ ਪ੍ਰਭਾਵ ਤੇ ਅਕਹਿ ਮਿਠਾਸ ਹੈ। ਆਪ ਜੀ ਨੇ ਆਪਣੇ ਹਰ ਸਲੋਕ ਦੀ ਆਖਰੀ ਪੰਕਤੀ ਵਿੱਚ 'ਨਾਨਕ' ਨਾਮ ਦੀ ਵਡਿਆਈ ਕਰਕੇ, ਇੱਕ ਨਵੀਂ ਲੀਹ ਪਾਈ। ਦੂਜੇ ਗੁਰੂ ਸਾਹਿਬਾਨ ਨੇ ਵੀ ਇਹੋ ਹੀ ਲੀਹ ਕਾਇਮ ਰੱਖ ਕੇ ਬਾਬੇ ਨਾਨਕ ਨੂੰ ਮਾਣ ਬਖ਼ਸ਼ਿਆ ਹੈ ਤੇ ਉਨ੍ਹਾਂ ਦੀ ਵਿਚਾਰਧਾਰਾ 'ਤੇ ਮੋਹਰ ਲਾਈ ਹੈ।

ਗੁਰੂ ਅੰਗਦ ਦੇਵ ਜੀ ਨੇ ਸਲੋਕ ਰਚਨਾ ਤੋਂ ਇਲਾਵਾ ਜਿਹੜਾ ਕੰਮ ਗੁਰਮੁਖੀ ਲਿਪੀ ਬਾਰੇ ਕੀਤਾ ਹੈ, ਉਸ ਦਾ ਮੁੱਲ ਤੇ ਮਹੱਤਵ ਹਮੇਸ਼ਾ ਲਈ ਕਾਇਮ ਹੈ। ਉਸ ਸਮੇਂ ਰਲੀ-ਮਿਲੀ ਸ਼ਬਦਾਵਲੀ ਪ੍ਰਚਲਤ ਸੀ। ਅਰਬੀ ਫ਼ਾਰਸੀ ਤੇ ਸੰਸਕ੍ਰਿਤ ਭਾਸ਼ਾ ਦਾ ਪ੍ਰਯੋਗ ਵਧੇਰੇ ਕੀਤਾ ਜਾਂਦਾ ਸੀ। ਆਮ ਕਾਰੋਬਾਰ ਵਿੱਚ ਲੰਡਿਆਂ ਦੀ ਵਰਤੋਂ ਹੁੰਦੀ ਸੀ। ਪਰ ਗੁਰੂ ਨਾਨਕ ਦੇਵ ਜੀ ਨੇ ਪੰਜਾਬੀ ਭਾਸ਼ਾ ਦੀ ਵਰਤੋਂ ਕਰਕੇ, ਨਵੀਂ ਪਰੰਪਰਾ ਕਾਇਮ ਕੀਤੀ ਸੀ ਤੇ ਜਿਸ ਨੂੰ ਗੁਰੂ ਅੰਗਦ ਦੇਵ ਜੀ ਨੇ ਪੰਜਾਬੀ ਬੋਲੀ ਦੇ ਨਾਲ ਨਾਲ ਗੁਰਮੁਖੀ ਲਿਪੀ ਵਿੱਚ ਸੁਧਾਰ ਕਰਕੇ, ਜਨ ਸਮੂਹ ਦੀ ਭਾਸ਼ਾ ਵਿੱਚ ਬਦਲ ਦਿੱਤਾ ਸੀ।

ਗੁਰਮੁਖੀ ਲਿਪੀ ਦੇ ਸੁਧਾਰ ਦੇ ਨਾਲ ਹੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਸਾਂਭਣ ਦਾ ਉਪਰਾਲਾ ਵੀ ਕੀਤਾ। ਗੁਰੂ ਨਾਨਕ ਦੇਵ ਜੀ ਦੀ ਜੀਵਨ ਸਾਖੀ, 'ਸਾਖੀ ਬਾਬੇ ਨਾਨਕ ਜੀ ਦੀ' ਪੈੜੇ ਮੋਖੇ ਤੋਂ ਲਿਖਵਾਈ। ਇਹ ਰਚਨਾ ਪੁਰਾਤਨ ਪੰਜਾਬੀ ਵਾਰਤਕ ਦੇ ਵਿਕਾਸ ਵਿੱਚ ਇਕ ਆਦਰਯੋਗ ਵਾਧਾ ਸੀ। ਆਪ ਜੀ ਇਸ ਸੰਸਾਰ ਵਿੱਚ ਲੱਗਭਗ 48 ਸਾਲ ਦੀ ਉਮਰ ਭੋਗ ਕੇ ਅਕਾਲ ਚਲਾਣਾ ਕਰ ਗਏ। ਗੁਰਗੱਦੀ ਤੇ ਆਪ ਜੀ ਪੌਣੇ ਤੇਰਾਂ ਸਾਲ ਸੁਸ਼ੋਭਤ ਰਹੇ।

**ਰਚਨਾ ਸ੍ਰੀ ਗੁਰੂ ਅੰਗਦ ਦੇਵ ਜੀ**—ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ 'ਤੇ ਬੈਠ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਪ੍ਰਫੁੱਲਤ ਕਰਨ ਲਈ ਸਲੋਕਾਂ ਦੀ ਰਚਨਾ ਕੀਤੀ ਸੀ। ਇਨ੍ਹਾਂ ਸਲੋਕਾਂ ਦਾ ਵੇਰਵਾ ਡਾ. ਸੁਰਿੰਦਰ ਸਿੰਘ ਕੋਹਲੀ ਹੋਰਾਂ ਇਸ ਤਰ੍ਹਾਂ ਦਿੱਤਾ ਹੈ :

| | | |
|---|---|---|
| 1. ਵਾਰ ਸਿਰੀ ਰਾਗ ਮਹਲਾ ੪ | = | 02 ਸਲੋਕ |
| 2. ਵਾਰ ਮਾਝ ਮਹਲਾ ੧ | = | 12 ਸਲੋਕ |
| 3. ਵਾਰ ਆਸਾ ਮਹਲਾ ੧ | = | 14 ਸਲੋਕ |
| 4. ਵਾਰ ਸੋਰਠ ਮਹਲਾ ੪ | = | 01 ਸਲੋਕ |
| 5. ਵਾਰ ਸੂਹੀ ਮਹਲਾ ੩ | = | 11 ਸਲੋਕ |
| 6. ਵਾਰ ਰਾਮਕਲੀ ੩ | = | 07 ਸਲੋਕ |

| | | |
|---|---|---|
| 7. ਵਾਰ ਮਾਰੂ ਮਹਲਾ ੩ | = | 01 ਸਲੋਕ |
| 8. ਵਾਰ ਸਾਰੰਗ ਮਹਲਾ ੩ | = | 09 ਸਲੋਕ |
| 9. ਵਾਰ ਮਲਾਰ ੧ | = | 05 ਸਲੋਕ |
| ਕੁਲ ਜੋੜ | = | 62 ਸਲੋਕ |

ਡਾ. ਸ.ਸ. ਕੋਹਲੀ ਅਨੁਸਾਰ, "ਗੁਰੂ ਜੀ ਦੇ ਸ਼ਲੋਕ ਕੇਵਲ ਵਾਰਾਂ ਵਿੱਚ ਹਨ ਅਤੇ ਸਾਰੇ ਦੇ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਗੁਰੂ ਅਰਜਨ ਦੇਵ ਜੀ ਨੇ ਵਾਰਾਂ ਵਿੱਚ ਟਾਂਕ ਦਿੱਤੇ। .....ਉਨ੍ਹਾਂ ਦੇ ਕੁਝ ਸ਼ਲੋਕ ਉਹੀ ਹਨ ਜੋ ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਸਬੰਧਿਤ ਮਿਲਦੇ ਹਨ।" (ਪੰਨਾ 103-ਪੰਜਾਬੀ ਸਾਹਿਤ ਦਾ ਇਤਿਹਾਸ ਪੁਰਾਤਨ ਕਾਲ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪਹਿਲੀ ਵਾਰ-1963)

ਅਗੋਂ ਡਾ. ਸ.ਸ. ਕੋਹਲੀ ਫੇਰ ਸ਼ਲੋਕਾਂ ਬਾਰੇ ਲਿਖਦੇ ਹਨ :—

"ਧਿਆਨ ਨਾਲ ਵੇਖਿਆਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀਆਂ ਕਈ ਤੁਕਾਂ ਗੁਰੂ ਅੰਗਦ ਦੇਵ ਜੀ ਦੀ ਰਚਨਾ ਵਿੱਚ ਮਿਲਦੀਆਂ ਹਨ। ਇਉਂ ਜਾਪਦਾ ਹੈ ਕਿ ਗੁਰੂ ਨਾਨਕ ਦੇ ਬਚਨ ਉਨ੍ਹਾਂ ਦੇ ਹਿਰਦੇ-ਖੇਤਰ ਵਿੱਚ ਜੀਉਰ ਚੁੱਕੇ ਸਨ।" (ਹਵਾਲਾ ਉਕਤ ਪੰਨਾ 105)

ਗੁਰੂ ਅੰਗਦ ਦੇਵ ਜੀ ਦੀ ਰਚਨਾ ਦਾ ਆਧਾਰ ਤੇ ਵਿਚਾਰਧਾਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੀ ਨਹੀਂ ਬਣੀ ਸਗੋਂ ਗੁਰੂ ਅੰਗਦ ਦੇਵ ਜੀ ਦੇ ਸ਼ਲੋਕਾਂ ਦਾ ਵਸਤੂ ਸ਼ੇਖ ਫ਼ਰੀਦ ਦੀ ਬਾਣੀ ਤੇ ਸ਼ਲੋਕਾਂ ਨਾਲ ਵੀ ਮੇਲ ਖਾਂਦਾ ਹੈ। ਇਸ ਤੋਂ ਬਿਨਾਂ ਇਹ ਵੀ ਠੀਕ ਹੈ ਕਿ ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਪ੍ਰਭਾਵ ਦੂਜੇ ਗੁਰੂ ਸਾਹਿਬਾਨ ਨੇ ਵੀ ਕਬੂਲਿਆ ਹੈ। ਜ਼ਰਾ ਦੇਖੋ :—

ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ

(ਜਪੁਜੀ ਸ੍ਰੀ ਗੁਰੂ ਨਾਨਕ ਦੇਵ ਜੀ)

ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ- (ਸ੍ਰੀ ਗੁਰੂ ਅੰਗਦ ਦੇਵ ਜੀ)

ਜੋ ਸਿਰੁ ਸਾਂਈ ਨ ਨਿਵੈ ਸੋ ਸਿਰੁ ਕਪਿ ਉਤਾਰਿ- (ਸ਼ੇਖ ਫ਼ਰੀਦ)

ਜੋ ਸਿਰ ਸਾਈ ਨ ਨਿਵੈ ਸੋ ਸਿਰ ਦੀਜੈ ਡਾਰ (ਗੁਰੂ ਅੰਗਦ ਦੇਵ ਜੀ)

ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੀ ਬੀਚਾਰੁ (ਗੁਰੂ ਅੰਗਦ ਦੇਵ ਜੀ)

ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ (ਗੁਰੂ ਅਮਰਦਾਸ ਜੀ)

ਗੁਰੂ ਅੰਗਦ ਦੇਵ ਜੀ ਦੇ ਸ਼ਲੋਕਾਂ ਵਿੱਚ ਗੁਰੂ, ਗੁਰਮਤਿ ਤੇ ਗੁਰਮੁਖਿ ਦੀ ਮਹਿਮਾ ਹੈ। ਪਿਆਰੇ ਲਈ ਮਰ ਮਿਟਣ ਦਾ ਸੁਨੇਹਾ ਹੈ। ਹਉਮੈ ਨੂੰ ਦੀਰਘੁ ਰੋਗ ਆਖਿਆ ਗਿਆ ਹੈ। ਸਿਰਜਣਹਾਰ ਨੂੰ ਅਕਾਲ, ਅਗੰਮ, ਅਗੋਚਰ ਤੇ ਕਰਤਾ ਪੁਰਖ ਮੰਨਿਆ ਗਿਆ ਹੈ। ਗੁਰੂ ਦੀ ਵਡਿਆਈ ਆਪ ਜੀ ਨੇ ਇਸ ਤਰ੍ਹਾਂ ਕੀਤੀ ਹੈ :—

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜ਼ਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ (ਵਾਰ ਆਸਾ, 463)

ਸੰਸਾਰ ਉਸ ਸੱਚੇ ਪਾਤਸ਼ਾਹ ਦੀ ਕੋਠੜੀ ਹੈ। ਗੁਰੂ ਅੰਗਦ ਦੇਵ ਜੀ ਵਾਰ ਆਸਾ ਵਿੱਚ ਸਪੱਸ਼ਟ ਕਰਦੇ ਹਨ 'ਇਹ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ'। ਖਾਲੁਕ, ਖਲੁਕ ਵਿੱਚ ਤੇ ਖਲੁਕ-ਖਾਲੁਕ ਤੋਂ ਅੱਡ ਨਹੀਂ ਹੁੰਦੀ। ਪ੍ਰਭੂ ਜਾਂ ਸਿਰਜਣਹਾਰ ਸਾਰਿਆਂ ਵਿੱਚ ਵਸਦਾ ਹੈ। ਫ਼ਰੀਦ ਜੀ ਨੇ ਲਿਖਿਆ ਹੈ—

ਇਕ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥ (ਪੰਨਾ 1384)

ਤੇ ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ—

ਮੰਦਾ ਕਿਸੋ ਆਖੀਐ ਜਾਂ ਸਭਨਾ ਸਾਹਿਬ ਏਕੁ॥
ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ॥
ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ॥ (ਪੰਨਾ 1238)

ਪਿਆਰੇ ਲਈ ਆਪਾ ਕੁਰਬਾਨ ਕਰਨ ਦਾ ਸੁਨੇਹਾ ਗੁਰੂ ਅੰਗਦ ਦੇਵ ਜੀ ਨੇ ਇਸ ਪ੍ਰਕਾਰ ਦਿੱਤਾ ਹੈ—

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰ ਚਲੀਐ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥2॥
(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 83)

ਗੁਰੂ ਅੰਗਦ ਦੇਵ ਜੀ ਨੇ ਆਪਣੇ ਸਲੋਕਾਂ ਵਿੱਚ ਗੁਰੂ ਦੀ ਮਹਿਮਾ, ਗੁਰੂ ਨਾਨਕ ਦੇਵ ਜੀ ਦੀ ਆਸ਼ੇ ਦੀ ਵਿਆਖਿਆ, ਸਿੱਖ-ਗੁਰਸਿੱਖ, ਚੇਲਾ, ਚਾਕਰ ਜਾਂ ਸੇਵਕ ਦੇ ਗੁਣਾਂ ਬਾਰੇ ਵੀ ਚਾਨਣ ਪਾਇਆ ਹੈ। ਗੁਰੂ ਭਗਤੀ ਨੂੰ ਉੱਤਮ ਆਖਿਆ ਹੈ। ਸਿਮਰਨ ਤੇ ਕੀਰਤਨ ਕਰਨ ਜਾਂ ਸੁਣਨ ਲਈ ਮਨੁੱਖ ਮਾਤਰ ਨੂੰ ਸੰਦੇਸ਼ ਦਿੱਤਾ ਹੈ। ਪ੍ਰਭੂ ਭਗਤੀ ਵਿੱਚ ਲੀਨ ਹੋਣ ਦਾ ਉਪਦੇਸ਼ ਦਿੱਤਾ ਹੈ। ਆਪਣੇ ਆਪ ਦੀ ਪਰਖ ਪੜਚੋਲ ਕਰਨ ਲਈ ਗੁਰੂ ਸਾਹਿਬ ਨੇ ਆਖਿਆ—

ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥
ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥ (ਪੰਨਾ 148)

ਆਦਰਸ਼ਕ ਸੇਵਕ ਤੇ ਅਸਲ ਸੇਵਕੀ ਬਾਰੇ ਗੁਰੂ ਅੰਗਦ ਦੇਵ ਜੀ ਆਖਦੇ ਹਨ—

ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥
ਗਲਾਂ ਕਰੇ ਘਣੇਰੀਆਂ ਖਸਮ ਨ ਪਾਏ ਸਾਦੁ॥ (ਪੰਨਾ 474)

ਇਕ ਹੋਰ ਥਾਂ ਚਾਕਰੀ ਬਾਰੇ ਆਖਦੇ ਹਨ—

ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 475)

ਸਿਰਜਣਹਾਰ ਦੇ ਹੱਥ ਸੱਭ ਕੁੱਝ ਹੈ। ਉਸ ਦੇ ਹੁਕਮ ਵਿੱਚ ਹੀ ਜੀਵ ਵਿਚਰ ਰਿਹਾ ਹੈ। ਉਸ ਦੀ ਸਿਫ਼ਤ-ਸਲਾਹ ਜ਼ਰੂਰੀ ਹੈ। ਮਨੁੱਖ ਬਿਖ ਬੀਜ ਕੇ ਅੰਮ੍ਰਿਤ ਪ੍ਰਾਪਤ

ਨਹੀਂ ਕਰ ਸਕਦਾ। ਪ੍ਰਭੂ ਦੇ ਭਾਣੇ ਵਿੱਚ ਰਹਿਣਾ ਹੀ ਗੁਰਸਿੱਖੀ ਹੈ। ਗੁਰੂ ਜੀ ਆਖਦੇ ਹਨ—'ਨਾਨਕ ਸੋ ਸਲਾਹੀਐ ਜਿਤ ਸਭਸੈ ਦਾ ਆਧਾਰ।' ਪ੍ਰਭੂ ਮਿਲਾਪ ਜਾਂ 'ਕੰਤ ਮਿਲਾਵਾ' ਲਈ ਗੁਰੂ ਅੰਗਦ ਦੇਵ ਜੀ ਸੰਦੇਸ਼ ਦਿੰਦੇ ਹਨ :—

ਜਾ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮਾਲਿਓਇ॥
ਨਾਨਕ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ॥2॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 792)

'ਕੰਤ ਮਿਲਾਵਾ' ਲਈ ਹਉਮੈ ਨੂੰ ਮਾਰਨਾ, ਮਨਮੁਖਿ ਦੀ ਥਾਂ ਗੁਰਮੁਖਿ ਬਣਨਾ ਅਤੇ ਚੰਗੇ ਗੁਣ ਪੈਦਾ ਕਰਨੇ ਬਹੁਤ ਜ਼ਰੂਰੀ ਹਨ। ਇਸ ਤੋਂ ਬਿਨਾਂ ਰਜ਼ਾ ਵਿੱਚ ਰਹਿ ਕੇ ਸ਼ੁਕਰ-ਸਬਰ ਦੀ ਜ਼ਿੰਦਗੀ ਬਤੀਤ ਕਰਨਾ ਗੁਰਸਿਖ ਲਈ ਅਤਿ ਆਵਸ਼ਕ ਹੈ। ਸੱਭ ਕੁੱਝ ਸਿਰਜਣਹਾਰ ਦੇ ਹੁਕਮ ਤੇ ਰਜ਼ਾ ਵਿੱਚ ਹੀ ਹੋ ਰਿਹਾ ਹੈ, 'ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ' ਤੇ ਫੇਰ ਗੁਰੂ ਅੰਗਦ ਦੇਵ ਜੀ ਆਪ ਹੀ ਲਿਖਦੇ ਹਨ, 'ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ'। ਜਿਹੜੇ ਇਹ ਗੱਲ ਸਮਝ ਜਾਂਦੇ ਹਨ ਜਾਂ ਜਿਨ੍ਹਾਂ ਤੇ ਉਸ ਦੀ ਅਪਾਰ ਕ੍ਰਿਪਾ ਹੋ ਜਾਂਦੀ ਹੈ, ਉਨ੍ਹਾਂ ਨੂੰ ਉਪਦੇਸ਼ ਦੇਣ ਦੀ ਲੋੜ ਨਹੀਂ ਰਹਿੰਦੀ। ਗੁਰੂ ਅੰਗਦ ਦੇਵ ਜੀ ਆਖਦੇ ਹਨ :—

ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥ ੧॥

(ਪੰਨਾ 150)

'ਹਉਮੈ ਦੀਰਘ ਰੋਗ ਹੈ' ਪਰ ਦਾਰੂ ਭੀ ਇਸੁ ਮਾਹਿ ਭਰੀ ਹੋਈ ਹੈ। ਜੇ ਗੁਰੂ ਦੀ ਕਿਰਪਾ ਹੋ ਜਾਵੇ ਤਾਂ—

ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ-466)

ਗੁਰੂ ਨਾਨਕ ਦੇਵ ਜੀ ਨੇ 'ਸਿਰੀ ਰਾਗ ਮਹਲਾ ੧' ਵਿੱਚ ਹਉਮੈ ਦੇ ਤਿਆਗ ਲਈ ਬਚਨ ਕੀਤਾ ਹੈ :—

ਮਨ ਰੇ ਹਉਮੈ ਛੋਡਿ ਗੁਮਾਨੁ
ਹਰਿ ਗੁਰੂ ਸਰਵਰੁ ਸੇਵਿ ਤੂ
ਪਾਵਹਿ ਦਰਗਹ ਮਾਨੁ (ਪੰਨਾ 21)

ਹੁਕਮ ਨਾ ਮੰਨਣ ਵਾਲੇ ਗੁਰੂ ਅੰਗਦ ਦੇਵ ਜੀ ਅਨੁਸਾਰ ਅੰਧੇ ਹਨ। ਉਨ੍ਹਾਂ ਦੀ ਇਕ ਪੰਕਤੀ ਹੈ, 'ਨਾਨਕ ਹੁਕਮ ਨ ਬੁਝਈ ਅੰਧਾ ਕਹੀਐ ਸੋਇ।' 'ਹੁਕਮ' ਦੀ ਵਿਆਖਿਆ ਕਰਦਿਆਂ ਗੁਰੂ ਜੀ ਆਖਦੇ ਹਨ :—

ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖਿਐ ਲੇਖੈ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ-1243)

ਗੁਰ ਸ਼ਬਦ ਦੀ ਕੀਰਤੀ, ਗੁਰਭਗਤੀ ਤੇ ਗੁਰਸ਼ਬਦ ਦਾ ਕੀਰਤਨ ਗੁਰਮਤਿ ਦਾ ਰਾਹ ਹੈ। ਗੁਰਸਿੱਖ ਦੀ ਨਿੱਤ ਦੀ ਕਾਰ ਤੇ ਨਿਤਨੇਮ ਹੈ। ਕਿਰਤ ਕਰਨਾ ਤੇ ਸੇਵਾ ਭਾਵ ਦਾ ਗੁਰਸਿੱਖ ਵਿੱਚ ਮੌਜੂਦ ਹੋਣਾ ਗੁਰਿਆਈ ਉਪਦੇਸ਼ ਹੈ। ਗੁਰੂ ਅੰਗਦ ਦੇਵ ਜੀ ਦਾ ਸੰਦੇਸ਼ ਹੈ :—

ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ॥
ਅਠੀ ਵੇਪਰਵਾਹ ਰਹਨਿ ਇਕਤੈ ਰੰਗਿ॥
ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ॥
ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ॥
ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ॥੨॥ (ਪੰਨਾ 146)

ਗੁਰਮੁਖਾਂ ਤੇ ਉਸ ਦੀ ਨਦਰ ਸਹਿਜ ਹੀ ਹੋ ਜਾਂਦੀ ਹੈ, 'ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ।'

ਗੁਰੂ ਅੰਗਦ ਦੇਵ ਜੀ ਨੇ ਮਨੁੱਖ ਨੂੰ ਸੰਸਾਰ ਦੀ ਨਾਸਮਾਨਤਾ ਬਾਰੇ ਦੱਸ ਕੇ ਕੂੜਾ ਵਿਉਪਾਰ ਕਰਨ ਤੋਂ ਰੋਕਿਆ ਹੈ। ਕਾਲੀ ਕਿਰਤ-ਕਮਾਈ ਕਰਨ ਤੋਂ ਵਰਜਿਆ ਹੈ। ਪ੍ਰਮਾਤਮਾ ਅੱਗੇ ਅਰਜ਼ੋਈ ਕਰਨ ਦੀ ਤਾਕੀਦ ਕੀਤੀ ਹੈ ਕਿਉਂਕਿ ਸਿਰਜਣਹਾਰ ਹੀ ਸਰਬ ਸਮਰੱਥ ਹੈ। ਉਹ ਆਪ ਹੀ ਸੱਭ ਕੁੱਝ ਜਾਣਦਾ ਹੈ ਤੇ ਸਾਰਾ ਪਸਾਰਾ ਉਸੇ ਦਾ ਹੀ ਖੇਲ ਹੈ। ਗੁਰੂ ਅੰਗਦ ਦੇਵ ਜੀ ਦਾ ਵਾਕ ਹੈ—

ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥
ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥

(ਵਾਰੂ ਮਾਰੂ, ਪੰਨਾ 1093)

ਗੁਰੂ ਅੰਗਦ ਦੇਵ ਜੀ ਦੀ ਬੋਲੀ ਤੇ ਸ਼ਬਦਾਵਲੀ ਸਰਲ, ਸੁੰਦਰ ਤੇ ਸਪੱਸ਼ਟ ਹੈ। ਸ਼ਲੋਕਾਂ ਵਿੱਚ ਘਰੋਗੀ ਅਲੰਕਾਰ ਵਰਤੇ ਗਏ ਹਨ। ਗੁਰੂ ਅੰਗਦ ਦੇਵ ਜੀ ਦੀਆਂ ਕੁੱਝ ਪੰਕਤੀਆਂ ਮੁਹਾਵਰੇ ਬਣ ਗਈਆਂ ਹਨ ਤੇ ਯਾਦ ਰੱਖਣਯੋਗ ਹਨ। ਕੁੱਝ ਉਦਾਹਰਣਾਂ ਇੰਜ ਹਨ :—

1. ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਇ ਮਾਨੁ॥
2. ਬੀਜੇ ਬਿਖੁ ਮੰਗੈ ਅੰਮ੍ਰਿਤ ਵੇਖਹੁ ਇਹੁ ਨਿਆਉ॥
3. ਨਾਲਿ ਇਆਣੇ ਦੋਸਤੀ ਕਦੇ ਨਾ ਆਵੈ ਰਾਸਿ॥
4. ਸਾਹਿਬ ਸੇਤੀ ਹੁਕਮ ਨ ਚਲੈ ਕਹੀ ਬਣੈ ਅਰਦਾਸਿ॥
5. ਨਾਲਿ ਇਆਣੈ ਦੋਸਤੀ ਵਡਾਰੂ ਸਿਉ ਨੇਹੁ॥
6. ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ॥
7. ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰ॥
8. ਨਾਨਕ ਪਰਖੇ ਆਪ ਕਉ ਤਾਂ ਪਾਰਖੁ ਜਾਣੁ॥
9. ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ॥

ਇਹ ਪੰਕਤੀਆਂ ਸਦਾਚਾਰਕ ਉੱਚਤਾ ਤੇ ਚਰਿੱਤਰ ਨਿਰਮਾਣ ਲਈ ਸੱਚੇ ਫੁਰਮਾਨ ਹਨ।

ਗੁਰੂ ਅੰਗਦ ਦੇਵ ਜੀ ਸੱਚ-ਮੁੱਚ ਹੀ ਦੂਜੇ ਨਾਨਕ ਹਨ। ਉਨ੍ਹਾਂ ਦਾ ਜੀਵਨ ਤੇ ਰਚਨਾ ਪ੍ਰੇਰਨਾਮਈ ਹੈ। ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਵਿਕਸਤ ਕੀਤਾ। ਗੁਰਮਤਿ ਦਾ ਪ੍ਰਚਾਰ ਕੀਤਾ ਤੇ ਸਿੱਖ ਧਰਮ ਦੇ ਵਿਕਾਸ ਵਿੱਚ ਹਿੱਸਾ ਪਾਇਆ। ਉਹ ਗੁਰੂ ਨਾਨਕ ਦੇਵ ਜੀ ਦੇ ਸੱਚੇ ਤੇ ਸੁੱਚੇ ਵਾਰਸ ਸਨ। ਉਨ੍ਹਾਂ ਨੇ ਪਿਤਾ-ਪੁਰਖੀ ਵਿਰਾਸਤ ਦਾ ਅਮੀਰ ਖ਼ਜ਼ਾਨਾ ਭਰਪੂਰ ਕਰਕੇ, ਅੱਗੋਂ ਤੀਜੇ ਗੁਰੂ, ਸ੍ਰੀ ਗੁਰੂ ਅਮਰਦਾਸ ਜੀ ਨੂੰ ਸੌਂਪ ਕੇ, ਇਕ ਚੰਗੇ ਤੇ ਸੁਯੋਗ ਗੁਰੂ ਪੁਰਸ਼ ਦਾ ਚਿੰਤਨ ਤੇ ਭਾਵਨ ਪੇਸ਼ ਕੀਤਾ ਹੈ।

## ਹਵਾਲੇ ਤੇ ਟਿੱਪਣੀਆਂ


1. ਜਾਗ੍ਰਤੀ ਅਪ੍ਰੈਲ-1987 ਗੁਰੂ ਸਾਹਿਬਾਨ ਵਿਸ਼ੇਸ਼ ਅੰਕ ਸੰਪਾਦਕ ਸ. ਬਲਜੀਤ ਸਿੰਘ ਬਲੀ ਪੰਨਾ-22 (ਗੁਰੂ ਅੰਗਦ ਦੇਵ ਜੀਵਨ ਤੇ ਰਚਨਾ ਡਾ. ਮਨਜੀਤ ਸਿੰਘ)

2. 'ਸਾਹਿਤ ਸਮਾਚਾਰ' ਅਕਤੂਬਰ-1969 ਲਾਹੌਰ ਬੁੱਕ ਸ਼ਾਪ ਲੁਧਿਆਣਾ, ਪੰਨਾ-73 ਲੇਖ 'ਗੁਰੂ ਘਰ ਦਾ ਸਾਹਿਤ' ਪ੍ਰੋ. ਸੁਰਿੰਦਰ ਸਿੰਘ ਨਰੂਲਾ।

3. 'ਸੱਚਖੰਡ' ਪੱਤਰ ਅਪ੍ਰੈਲ-1988 ਪੰਨਾ-25 'ਸ੍ਰੀ ਗੁਰੂ ਅੰਗਦ ਦੇਵ ਜੀ' ਸ੍ਰੀ ਕੁਲਦੀਪ ਸਿੰਘ ਹਉਰਾ

4. 'ਭਾਰਤ ਦਾ ਮੁਗ਼ਲ ਇਤਿਹਾਸ' ਕਿਰਪਾਲ ਸਿੰਘ ਨਾਰੰਗ ਅਨੁਵਾਦਕ ਗਿਆਨੀ ਲਾਲ ਸਿੰਘ ਧੰਨਪਤ ਰਾਏ ਐਂਡ ਸਨਜ਼ ਦਿੱਲੀ, ਪੰਨਾ-497

5. ਹਵਾਲਾ-3 ਅਨੁਸਾਰ ਪੰਨਾ-28

6. ਹਵਾਲਾ ਨੰ.-1 ਅਨੁਸਾਰ ਪੰਨਾ-23

7. ਹਵਾਲਾ ਨੰ. -4 ਅਨੁਸਾਰ ਪੰਨਾ-528

# ਅਨੰਦ ਸਾਹਿਬ ਇਕ ਅਧਿਐਨ

ਅਨੰਦ ਸਾਹਿਬ ਸ੍ਰੀ ਗੁਰੂ ਅਮਰ ਦਾਸ ਜੀ ਦੀ ਪ੍ਰਸਿੱਧ ਰਚਨਾ ਹੈ। ਇਸ ਬਾਣੀ ਦਾ ਪਾਠ ਸਿੱਖਾਂ ਤੇ ਗੁਰਮਤਿ ਅਨੁਆਈਆਂ ਦੇ ਹਰ ਸਮਾਗਮ ਵਿੱਚ ਕੀਤਾ ਜਾਂਦਾ ਹੈ। ਬਾਣੀ ਸਾਹਿਤ ਵਿੱਚ ਇਸ ਦਾ ਸਥਾਨ 'ਜਪੁਜੀ ਸਾਹਿਬ' ਤੇ 'ਸੁਖਮਣੀ ਸਾਹਿਬ' ਵਾਂਗ ਉੱਚਤਮ ਹੈ। ਇਸ ਬਾਣੀ ਦੀ ਰਚਨਾ ਸ੍ਰੀ ਗੁਰੂ ਅਮਰ ਦਾਸ ਜੀ ਨੇ 1544 ਵਿੱਚ ਆਪਣੇ ਛੋਟੇ ਸਪੁੱਤਰ ਮੋਹਰੀ ਜੀ ਦੇ ਘਰ ਲੜਕਾ ਪੈਦਾ ਹੋਣ ਸਮੇਂ ਕੀਤੀ ਸੀ।

ਇਹ ਰਚਨਾ ਬਿਰਧ ਅਵਸਥਾ ਦੀ ਰਚਨਾ ਹੈ। ਇਸ ਵਿੱਚ ਗੁਰੂ ਅਮਰ ਦਾਸ ਜੀ ਨੇ ਆਪਣੇ ਜੀਵਨ ਅਨੁਭਵ, ਭਗਤੀ ਭਾਵਨਾ, ਲਗਣ, ਸੇਵਾ ਭਾਵ ਤੇ ਪ੍ਰੋਢ ਚਿੰਤਨ ਨੂੰ ਪੇਸ਼ ਕੀਤਾ ਹੈ। ਇਸ ਦੀਆਂ ਕੁਲ 40 ਪੌੜੀਆਂ ਹਨ। ਇਸ ਦਾ ਮੁੱਖ ਵਿਸ਼ਾ ਅਨੰਦ ਦੀ ਪ੍ਰਾਪਤੀ ਹੈ। ਖ਼ੁਸ਼ੀ ਜਾਂ ਸ਼ਾਂਤੀ ਜਾਂ ਟਿਕਾਓ ਕਿਵੇਂ ਪ੍ਰਾਪਤ ਕੀਤਾ ਜਾਏ? ਇਕ ਅਜਿਹਾ ਪ੍ਰਸ਼ਨ ਹੈ ਜਿਸ ਨਾਲ ਹਰ ਪੌੜੀ ਸੰਬੰਧਤ ਹੈ। ਗੁਰੂ ਅਮਰ ਦਾਸ ਅਨੁਸਾਰ ਇਹ ਅਨੰਦ ਸਤਿਗੁਰੂ ਤੋਂ ਹੀ ਪ੍ਰਾਪਤ ਹੋ ਸਕਦਾ ਹੈ :—

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈਂ ਪਾਇਆ

ਜਾਂ

ਅਨੰਦੁ ਅਨੰਦੁ ਸਭ ਕੋ ਕਹੈ ਅਨੰਦੁ ਗੁਰੂ ਤੇ ਜਾਣਿਆ

ਸਤਿਗੁਰੂ ਦੀ ਪ੍ਰਾਪਤੀ ਮਨ ਨੂੰ ਖ਼ੁਸ਼ੀ ਦਿੰਦੀ ਹੈ। ਹਰੀ ਜਾਂ ਵਾਹਿਗੁਰੂ ਦਾ ਜਸ ਗਾਉਣ ਨਾਲ ਜਾਂ ਉਸ ਦਾ ਨਾਂ ਮਨ ਵਿੱਚ ਵਸਾਉਣ ਨਾਲ ਅਨੰਦੁ ਮਿਲਦਾ ਹੈ। ਇਸ ਲਈ ਗੁਰੂ ਅਮਰ ਦਾਸ ਜੀ ਲਿਖਦੇ ਹਨ—'ਏ ਮਨ ਮੇਰਿਆ ਤੂੰ ਸਦਾ ਰਹੁ ਹਰਿ ਨਾਲੇ।'

ਭਾਵ ਹਰਿ ਦੇ ਨਾਲ ਰਹਿਣ ਨਾਲ ਸੱਭ ਦੁੱਖ ਵਿਸਰ ਜਾਂਦੇ ਹਨ ਤੇ ਕਾਰਜ ਰਾਸ ਹੋ ਜਾਂਦੇ ਹਨ। ਵਾਹਿਗੁਰੂ ਸਮਰੱਥ ਸੁਆਮੀ ਹੈ। ਉਹ ਵਿਸਾਰਣ ਯੋਗ ਨਹੀਂ। ਉਸ ਦੇ ਘਰ ਸੱਭ ਕੁੱਝ ਹੈ। ਜਿਸ 'ਤੇ ਉਸ ਦੀ ਨਜ਼ਰ ਹੋ ਜਾਵੇ ਉਹ ਸੱਭ ਕੁੱਝ ਪ੍ਰਾਪਤ ਕਰ ਸਕਦਾ ਹੈ। ਗੁਰੂ ਅਮਰ ਦਾਸ ਜੀ ਆਖਦੇ ਹਨ ਕਿ 'ਸਾਚਾ ਨਾਮ' ਮੇਰਾ ਅਧਾਰ ਹੈ, ਜਿਸ ਨੇ ਮੇਰੀ ਹਰ ਤਰ੍ਹਾਂ ਦੀ ਭੁੱਖ ਮਿਟਾ ਦਿੱਤੀ ਹੈ ਤੇ ਮਨ ਨੂੰ ਸ਼ਾਂਤੀ ਮਿਲੀ ਹੈ। ਉਹ ਸੰਤਾਂ ਨੂੰ ਵੀ ਗੁਰੂ ਰੂਪੀ ਸ਼ਬਦ ਨਾਲ ਪਿਆਰ ਕਰਨ ਦੀ ਪ੍ਰੇਰਨਾ ਕਰਦੇ ਹਨ। ਉਹ 'ਸਾਚੀ ਲਿਵੈ ਬਿਨੁ ਦੇਹਿ ਨਿਮਾਣੀ' ਦਾ ਸੰਦੇਸ਼ ਦਿੰਦੇ ਹਨ। ਉਨ੍ਹਾਂ ਅਨੁਸਾਰ ਵਾਹਿਗੁਰੂ ਤੋਂ ਬਿਨਾਂ ਕੋਈ ਵੀ ਸਮਰੱਥ ਨਹੀਂ। ਆਨੰਦ ਸਿਰਫ਼ ਗੁਰੂ ਤੋਂ ਹੀ ਜਾਣਿਆ ਜਾ ਸਕਦਾ ਹੈ। ਜੇ ਗੁਰੂ ਦੀ ਕਿਰਪਾ ਹੋ ਜਾਵੇ ਤਾਂ ਪਾਪ ਕੱਟੇ ਜਾ ਸਕਦੇ ਹਨ ਤੇ ਗਿਆਨ ਅੰਜਨ (ਗਿਆਨ ਦਾ ਸੁਰਮਾ) ਪ੍ਰਾਪਤ ਹੋ ਸਕਦਾ ਹੈ। ਮਨੁੱਖ ਦੇ ਵਿਯੋਗ ਦੀ ਗੱਲ ਕਰਦੇ ਆਖਦੇ ਹਨ ਕਿ ਇਕ ਤਾਂ ਭਰਮਾਂ ਵਿੱਚ ਭੁੱਲੇ ਭਟਕ ਰਹੇ ਹਨ ਪਰ

ਦੂਜਿਆਂ ਨੇ ਸਿਮਰਨ ਦੁਆਰਾ ਆਪਣਾ ਜੀਵਨ ਸਫਲ ਕਰ ਲਿਆ ਹੈ। ਉਹ ਫਰਮਾਉਂਦੇ ਹਨ—

ਆਵਹੁ ਸੰਤ ਪਿਆਰਿਹੋ, ਅਕਥ ਕੀ ਕਰਹ ਕਹਾਣੀ।

ਉਨ੍ਹਾਂ ਅਨੁਸਾਰ ਅਪਣਾ ਤਨ, ਮਨ, ਧਨ ਤੇ ਹੋਰ ਸੱਭ ਕੁੱਝ ਗੁਰੂ ਨੂੰ ਸੌਂਪ ਦੇਣਾ ਚਾਹੀਦਾ ਹੈ ਤੇ ਉਸ ਦੇ ਹੁਕਮ ਨੂੰ ਮੰਨਣਾ ਚਾਹੀਦਾ। ਚੰਚਲ ਮਨ ਚਤਰਾਈ ਨਾਲ ਉਸ ਨੂੰ ਨਹੀਂ ਪਾ ਸਕਦਾ। ਲੋਭ, ਮੋਹ, ਹੰਕਾਰ, ਕ੍ਰੋਧ ਤੇ ਕਾਮ ਤੋਂ ਉਤਾਂਹ ਉਠ ਕੇ ਨਿਮਰਤਾ ਸੱਚ ਤੇ ਨਿਆਇ ਦੇ ਰਾਹ ਚੱਲਣ ਨਾਲ ਹੀ ਉਸਦੀ ਪ੍ਰਾਪਤੀ ਸੰਭਵ ਹੈ। ਮਨੁੱਖ ਦੇ ਨਾਲ ਜਾਣ ਵਾਲੀ ਕੋਈ ਵੀ ਵਸਤੂ ਨਹੀਂ। ਕੁਟੰਬ ਨੇ ਵੀ ਨਾਲ ਨਹੀਂ ਜਾਣਾ। ਮਨੁੱਖ ਫੇਰ ਕਾਲੇ ਲੇਖ ਕਿਉਂ ਲਿਖੇ? ਗੁਰੂ ਜੀ ਵੀ ਆਖਦੇ ਹਨ :—

ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਇਐ।

ਉਸ ਵਾਹਿਗੁਰੂ ਦਾ ਜੋ ਅਗਮ ਅਗੋਚਰ ਹੈ, ਦਾ ਅੰਤ ਨਹੀਂ ਪਾਇਆ ਜਾ ਸਕਦਾ। ਜੀਅ ਜੰਤ ਸੱਭ ਉਸ ਦਾ ਖੇਲ ਹੈ। ਜਗਤ ਉਸ ਦੀ ਸਿਰਜਣਾ ਹੈ। ਜਿਸ ਤੇ ਉਸ ਦੀ ਕਿਰਪਾ ਹੋ ਜਾਵੇ ਉਸ ਦੇ ਵਿਕਾਰ ਖ਼ਤਮ ਹੋ ਜਾਂਦੇ ਹਨ। ਭਗਤਾਂ ਦੀ ਚਾਲ ਨਿਰਾਲੀ ਹੁੰਦੀ ਹੈ। ਗੁਰੂ ਜੀ ਆਖਦੇ ਹਨ :—

ਭਗਤਾਂ ਕੀ ਚਾਲ ਨਿਰਾਲੀ।
ਚਾਲ ਨਿਰਾਲੀ ਭਗਤਾਂ ਕੇਰੀ, ਬਿਖਮ ਮਾਰਿਗ ਚਲਣਾ॥
ਲਬ ਲੋਭੁ ਅਹੰਕਾਰ ਤਜਿ ਤ੍ਰਿਸ਼ਨਾ, ਬਹੁਤ ਨਾਹੀ ਬੋਲਣਾ।
ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਿਗ ਜਾਣਾ।

ਪ੍ਰੇਮੀਆਂ ਦੀ ਮਰਿਆਦਾ ਚਾਲ ਢਾਲ ਸੱਚ ਮੁਚ ਹੀ ਵੱਖਰੀ ਤਰ੍ਹਾਂ ਦੀ ਹੁੰਦੀ ਹੈ ਤੇ ਉਨ੍ਹਾਂ ਦਾ ਰਾਹ ਬਿਖਮ ਤੇ ਮੁਸ਼ਕਲਾਂ ਭਰਿਆ ਹੁੰਦਾ ਹੈ। ਸਾਧਕ ਵੇ ਵੱਸ ਹੈ। ਵਾਹਿਗੁਰੂ ਦੀ ਰਜ਼ਾ ਵਿੱਚ ਰਹਿਣਾ ਉਸ ਲਈ ਜ਼ਰੂਰੀ ਹੈ। ਉਸ ਨੂੰ ਯਾਦ ਕਰਨ ਵਾਲੇ ਪਵਿੱਤਰ ਹੋ ਜਾਂਦੇ ਹਨ। ਮਨ ਦੀ ਮੈਲ ਸਿਮਰਨ ਨਾਲ ਹੀ ਦੂਰ ਹੁੰਦੀ ਹੈ। ਲੋੜ ਹੈ ਮਨੁੱਖ ਅੰਦਰੋਂ ਬਾਹਰੋਂ ਨਿਰਮਲ ਹੋ ਜਾਵੇ। ਗੁਰਮੁਖ ਲੋਕ ਇਹ ਫਲ ਪ੍ਰਾਪਤ ਕਰ ਲੈਂਦੇ ਹਨ ਪਰ ਮਨਮੁੱਖ ਬੇਤਾਲਿਆਂ ਵਾਂਗ ਫਿਰਦੇ ਹਨ। ਸਤਿਗੁਰੂ ਬਿਨਾ ਮੁਕਤੀ ਵੀ ਪ੍ਰਾਪਤ ਨਹੀਂ ਹੋ ਸਕਦੀ। ਇਸ ਲਈ ਗੁਰੂ ਸਾਹਿਬ ਆਖਦੇ ਹਨ :—

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸੱਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆਂ ਸਿਰਿ ਬਾਣੀ॥

ਸਤਿਗੁਰ ਤੋਂ ਬਿਨਾਂ ਹੋਰ ਕੱਚੀ ਬਾਣੀ ਹੈ। 'ਗੁਰੂ ਕਾ ਸ਼ਬਦ ਰਤੰਨ ਹੈ'। ਸੱਚ ਤਾਂ ਇਹ ਹੈ ਕਿ ਮਨੁੱਖ ਨੂੰ ਉਸ ਪ੍ਰਭੂ ਦਾ ਸ਼ੁਕਰ ਗੁਜਾਰ ਹੋਣਾ ਚਾਹੀਦਾ ਹੈ ਜਿਸ ਨੇ ਉਸ ਨੂੰ ਜੱਗ ਵਿੱਚ ਭੇਜਿਆ ਹੈ। ਗੁਰੂ ਜੀ ਆਪਣੀਆਂ ਅੱਖਾਂ ਨੂੰ ਹਰ ਸਮੇਂ ਹਰੀ ਵੇਖਣ ਲਈ ਤੇ ਕੰਨਾਂ ਨੂੰ ਹਰ ਸਮੇਂ ਸੱਚੀ ਬਾਣੀ ਸੁਣਨ ਦੀ ਪ੍ਰੇਰਨਾ ਕਰਦੇ ਹਨ। 'ਸਾਚਾ ਸੋਹਿਲਾ' ਗਾਉਣ ਦੀ ਤਾਕੀਦ ਕਰਦੇ ਹਨ। ਇਹੋ ਆਨੰਦੁ ਹੈ ਕਿਉਂਕਿ—

ਦੂਖ ਰੋਗ ਸੰਤਾਪ ਉਤਰੇ, ਸੁਣੀ ਸੱਚੀ ਬਾਣੀ॥
ਸੰਤ ਸਾਜਨ ਭਏ ਸਰਸੇ ਪੂਰੇ ਗੁਰਤੇ ਜਾਣੀ॥

# ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੇ ਸਾਈਂ ਮੀਆਂ ਮੀਰ (1563-1606)

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਲਾਸਾਨੀ ਤੇ ਅਦੁੱਤੀ ਸ਼ਹਾਦਤ 30 ਮਈ 1606 ਨੂੰ ਲਾਹੌਰ ਵਿਖੇ ਹੋਈ ਸੀ। ਇਸ ਸ਼ਹਾਦਤ ਦੇ ਮੁੱਖ ਕਾਰਨਾਂ ਵਿੱਚ ਬਾਦਸ਼ਾਹ ਜਹਾਂਗੀਰ ਦੀ ਧਾਰਮਿਕ ਕੱਟੜਤਾ, ਸਿੱਖ ਪੰਥ ਦਾ ਵਿਕਾਸ, ਪ੍ਰਿਥੀ ਚੰਦ ਦੀ ਦੁਸ਼ਮਣੀ, ਚੰਦੂਸ਼ਾਹ ਦੀ ਵੈਰ ਭਾਵਨਾ, ਨਕਸ਼ਬੰਦੀਆਂ ਦਾ ਵਿਰੋਧ, ਆਦਿ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਤੇ ਸ਼ਹਿਜ਼ਾਦਾ ਖੁਸਰੋ ਨੂੰ ਆਸ਼ੀਰਵਾਦ ਦੇਣ ਦਾ ਦੋਸ਼ ਸ਼ਾਮਲ ਸਨ ਪਰ ਸੱਭ ਤੋਂ ਵੱਡਾ ਕਾਰਨ ਬਾਦਸ਼ਾਹ ਜਹਾਂਗੀਰ ਦੀ ਅਨੀਤੀ ਤੇ ਬਦਨੀਤੀ ਸੀ ਕਿਉਂਕਿ ਦੋਖੀਆਂ ਨੇ ਉਸ ਦੇ ਅਜਿਹੇ ਕੰਨ ਭਰੇ ਕਿ ਉਹ ਸੰਤ ਪੁਰਸ਼ ਗੁਰੂ ਅਰਜਨ ਦੇਵ ਜੀ ਦਾ ਕੱਟੜ ਵਿਰੋਧੀ ਹੋ ਗਿਆ।

'ਤੁਜ਼ਕ-ਏ-ਜਹਾਂਗੀਰੀ' ਵਿੱਚ ਉਹ ਆਪ ਹੀ ਲਿਖਦਾ ਹੈ, "ਗੋਇੰਦਵਾਲ ਜੋ ਬਿਆਸ ਨਦੀ ਦੇ ਕੰਢੇ 'ਤੇ ਹੈ, ਪੀਰਾਂ-ਫ਼ਕੀਰਾਂ ਦੇ ਭੇਸ ਵਿੱਚ ਇਕ ਅਰਜਨ ਨਾਮ ਦਾ ਹਿੰਦੂ ਰਹਿੰਦਾ ਹੈ। ਬਹੁਤ ਸਾਰੇ ਮੂਰਖ ਹਿੰਦੂ ਅਤੇ ਅਗਿਆਨੀ ਮੁਸਲਮਾਨ ਵੀ ਉਸ ਦੇ ਅਨੁਆਈ ਹੋ ਚੁੱਕੇ ਹਨ। ..... ਲੋਕ ਉਸ ਨੂੰ ਗੁਰੂ ਕਹਿੰਦੇ ਹਨ। ਸੱਭ ਪਾਸਿਉਂ ਫਰੇਬੀ ਅਤੇ ਫਰੇਬ ਦੇ ਪੁਜਾਰੀ ਉਸ ਕੋਲ ਆ ਕੇ ਪੂਰੀ ਸ਼ਰਧਾ ਪ੍ਰਗਟ ਕਰਦੇ ਹਨ। ਤਿੰਨ-ਚਾਰ ਪੀੜ੍ਹੀਆਂ ਤੋਂ ਉਸ ਦੀ ਇਹ ਦੁਕਾਨ ਗਰਮ ਹੈ। ਬਹੁਤ ਦੇਰ ਤੋਂ ਮੇਰੇ ਮਨ ਵਿੱਚ ਇਹ ਖ਼ਿਆਲ ਆ ਰਿਹਾ ਹੈ ਕਿ ਝੂਠ ਦੀ ਇਸ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ ਜਾਂ ਇਸ ਨੂੰ ਇਸਲਾਮ ਵਿੱਚ ਲੈ ਆਉਣਾ ਚਾਹੀਦਾ ਹੈ।"

(ਤੁਜ਼ਕ-ਏ-ਜਹਾਂਗੀਰੀ ਪੰਨਾ-35)

ਸੋ ਬਾਦਸ਼ਾਹ ਜਹਾਂਗੀਰ ਦੇ ਹੁਕਮ ਅਨੁਸਾਰ ਗੁਰੂ ਅਰਜਨ ਦੇਵ ਜੀ ਨੂੰ 24 ਮਈ 1606 ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਲਿਆਂਦਾ ਗਿਆ। ਉਨ੍ਹਾਂ ਨੂੰ ਮੌਤ ਦੀ ਸਜ਼ਾ ਕਬੂਲਣ ਜਾਂ ਦੋ ਲੱਖ ਰੁਪਏ ਜੁਰਮਾਨਾ ਅਦਾ ਕਰਨ ਲਈ ਕਿਹਾ ਗਿਆ। ਗੁਰੂ ਜੀ ਨੇ ਖਿੜੇ ਮੱਥੇ ਮੌਤ ਕਬੂਲੀ ਤੇ ਮੁਗ਼ਲ ਸ਼ਾਸਕਾਂ ਨੇ 'ਯਾਸਾ' ਕਾਨੂੰਨ ਰਾਹੀਂ ਗੁਰੂ ਜੀ ਨੂੰ ਸ਼ਹੀਦ ਕਰ ਦਿੱਤਾ। ਸਵਰਗੀ ਡਾ. ਜੀਤ ਸਿੰਘ ਸੀਤਲ ਲਿਖਦੇ ਹਨ, "ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਜਹਾਂਗੀਰ ਬਾਦਸ਼ਾਹ ਦੀ ਆਪਣੀ ਲਿਖਤ (ਤੁਜ਼ਕ-ਏ-ਜਹਾਂਗਰੀ ਪੰਨਾ-35) ਅਨੁਸਾਰ ਯਾਸਾ ਜਾਂ ਯਾਸਕ ਮੁਤਾਬਿਕ ਹੋਈ। ਜਹਾਂਗੀਰ ਗੁਰੂ ਅਰਜਨ ਦੇਵ ਜੀ ਦੇ ਖ਼ਿਲਾਫ਼ ਫ਼ੁਰਮਾਨ ਜਾਰੀ ਕਰਦਾ ਹੈ ਕਿ ਉਸ ਦਾ ਘਰ ਬਾਰ ਜ਼ਬਤ ਕਰ ਲਿਆ ਜਾਵੇ (ਜੇ ਉਹ ਮੁਸਲਮਾਨ ਨਾ ਬਣੇ) ਅਤੇ ਉਸ ਨੂੰ ਹਾਜ਼ਰ ਕੀਤਾ ਜਾਵੇ, ਆਦਿ। ਫ਼ੁਰਮਾਨ ਦਾ ਅੰਤਲਾ ਵਾਕ ਇਸ ਪ੍ਰਕਾਰ ਹੈ "ਫਰਮੂਦਮ ਸਕਿ

ਉਰਾਬ-ਸਿਆਸਤ ਵਾ-ਯਾਸਾ ਰਸਾਨੰਦ" (ਮੈਂ ਫੁਰਮਾਇਆ ਕਿ ਉਸ ਨੂੰ ਸਜ਼ਾ ਦਿੱਤੀ ਜਾਵੇ ਤੇ ਉਸ ਨੂੰ ਯਾਸਾ ਮੁਤਾਬਿਕ ਕਤਲ ਕਰ ਦਿੱਤਾ ਜਾਵੇ) (ਪੁਸਤਕ ਗੁਰੂ ਅਰਜਨ ਦੇਵ ਜੀਵਨ ਤੇ ਰਚਨਾ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਪੰਨਾ-116 ਐਡੀਸ਼ਨ-1988) ਯਾਸਾ ਕਾਨੂੰਨ ਅਨੁਸਾਰ ਗੁਰੂ ਜੀ ਨੂੰ ਤੱਤੀ ਲੋਹ 'ਤੇ ਬਿਠਾਇਆ ਗਿਆ ਤੇ ਫੇਰ ਉਬਲਦੇ ਪਾਣੀ ਵਿੱਚ ਉਬਾਲਿਆ ਗਿਆ। ਸੀਸ ਉੱਤੇ ਗਰਮ ਰੇਤ ਪਾਈ ਗਈ ਅਤੇ ਫੇਰ ਪਿੱਛੋਂ ਰਾਵੀ ਦਰਿਆ ਵਿੱਚ ਜ਼ਬਰਦਸਤੀ ਡੋਬ ਦਿੱਤਾ ਗਿਆ। ਇਹ ਘਟਨਾ 30 ਮਈ 1606 ਦੀ ਹੈ।

ਗੁਰੂ ਅਰਜਨ ਦੇਵ ਜੀ ਦੀ ਸਹੀਦੀ ਪਿੱਛੋਂ ਸਿੱਖ ਇਤਿਹਾਸ ਵਿੱਚ ਨਵਾਂ ਮੋੜ ਆ ਗਿਆ। ਸਿੱਟੇ ਵਜੋਂ ਗੁਰੂ ਅਰਜਨ ਦੇਵ ਜੀ ਦੇ ਸਪੁੱਤਰ ਗੁਰੂ ਹਰਿਗੋਬਿੰਦ ਜੀ ਨੇ ਨਵੀਂ ਨੀਤੀ ਧਾਰਨ ਕੀਤੀ ਜਿਸ ਅਨੁਸਾਰ ਉਨ੍ਹਾਂ ਸਿੱਖਾਂ ਨੂੰ ਹਥਿਆਰਬੰਦ ਕਰਨ ਦਾ ਨਿਸ਼ਚਾ ਕੀਤਾ ਤੇ ਖ਼ੁਦ ਮੀਰੀ ਅਤੇ ਪੀਰੀ ਦੀਆਂ ਤਲਵਾਰਾਂ ਪਹਿਨੀਆਂ। ਅਕਾਲ ਤਖ਼ਤ ਦੀ ਉਸਾਰੀ ਕਰਵਾਈ ਤੇ ਸਿੱਖਾਂ ਨੂੰ ਸੰਤ-ਸਿਪਾਹੀ ਬਣਨ ਦਾ ਸੰਦੇਸ਼ ਦਿੱਤਾ।

ਗੁਰੂ ਜੀ ਦੀ ਸ਼ਹਾਦਤ ਸਦਕਾ ਹੀ ਸਿੱਖਾਂ ਵਿੱਚ ਏਕਤਾ ਵਧੀ ਤੇ ਮੁਗਲਾਂ ਦੇ ਜ਼ੁਲਮਾਂ ਦਾ ਟਾਕਰਾ ਕਰਨ ਦੀ ਸਮਰੱਥਾ ਪੈਦਾ ਹੋ ਗਈ। ਸਿੱਖਾਂ ਨੇ ਜ਼ੁਲਮ ਤੇ ਸਿਤਮ ਸਹੇ। ਸਬਰ ਤੇ ਸਿਦਕ ਦੇ ਰਾਹ ਟੁਰਦੇ ਹੋਏ, ਉਹ ਸਿਰੜੀ ਤੇ ਸਮਰੱਥ ਜੋਧੇ ਬਣ ਗਏ। ਸੱਚ ਤਾਂ ਇਹ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸਿੱਖ ਧਰਮ ਦੇ ਵਿਕਾਸ, ਸਿੱਖ ਪਹਿਚਾਣ ਤੇ ਸਿੱਖਾਂ ਦੇ ਜੁਝਾਰੂ ਬਣਨ ਵਿੱਚ ਕਾਰਗਰ ਸਿੱਧ ਹੋਈ। ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਠੀਕ ਹੀ ਲਿਖਿਆ ਹੈ ਕਿ "ਗੁਰੂ ਸਾਹਿਬ ਦੀ ਇਸ ਦਰਦਨਾਕ ਸ਼ਹਾਦਤ ਨੇ ਸਿੱਖਾਂ ਨੂੰ ਯਕੀਨ ਦਿਵਾ ਦਿੱਤਾ ਕਿ ਜੇ ਉਹ ਜੀਉਣਾ ਲੋੜਦੇ ਹਨ ਤਾਂ ਉਨ੍ਹਾਂ ਨੂੰ ਸ਼ਸਤਰਧਾਰੀ ਹੋਣਾ ਤੇ ਲੜਨਾ ਪਏਗਾ।" (ਭਾਰਤ ਦਾ ਮੁਗ਼ਲ ਇਤਿਹਾਸ ਪੰਨਾ 508 ਕ੍ਰਿਪਾਲ ਸਿੰਘ ਨਾਰੰਗ ਧੰਨਪਤ ਰਾਏ ਐਂਡ ਸੰਨਜ਼ ਜਲੰਧਰ-ਦਿੱਲੀ)

ਮਹਾਨ ਸੰਤ ਗੁਰੂ ਅਰਜਨ ਦੇਵ ਜੀ ਨੇ ਲਾਸਾਨੀ ਕੁਰਬਾਨੀ ਦਿੰਦਿਆਂ ਅੰਤਲੇ ਸਾਹਾਂ 'ਤੇ ਆਖਿਆ ਸੀ :—

ਤੇਰੀ ਕੀਆ ਮੀਠਾ ਲਾਗੈ॥
ਹਰਿ ਨਾਮੁ ਪਦਾਰਥ ਨਾਨਕ ਮਾਂਗੈ॥

ਸਾਈਂ ਮੀਆਂ ਮੀਰ ਜੀ ਨਿਮਰਤਾ ਦੇ ਪੁੰਜ ਤੇ ਨੇਕ ਇਨਸਾਨ ਇਸ ਸ਼ਹਾਦਤ ਨੂੰ ਵੇਖ ਕੇ ਗੰਭੀਰ ਹੋ ਗਏ। ਅੱਖਾਂ 'ਚੋਂ ਹੰਝੂ ਵਹਾਂਦਿਆਂ ਉਨ੍ਹਾਂ ਆਖਿਆ ਜੇ ਸੰਤ ਜੀ ਹੁਕਮ ਹੋਵੇ ਤਾਂ 'ਲਾਹੌਰ ਸ਼ਹਿਰ ਜਹਰ ਕਹਰ' ਦਾ ਅੰਤ ਕਰ ਦਿਆਂ। ਗੁਰੂ ਜੀ ਨੇ ਸ਼ਾਂਤ ਚਿੱਤ ਭਾਣਾ ਮੰਨਣ ਦੀ ਤਾਕੀਦ ਕੀਤੀ। ਹਰ ਪਾਸੇ ਇਸ ਕਹਿਰ ਦਾ ਸਨਾਟਾ ਸੀ। ਹਰ ਕੋਈ ਭੈ-ਭੀਤ ਸੀ।

ਸਾਈਂ ਮੀਆਂ ਮੀਰ ਜੀ ਤੋਂ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਦੀ ਨੀਂਹ ਰਖਾਈ ਸੀ। ਹਜ਼ਰਤ ਮੀਆਂ ਮੀਰ ਗੁਰੂ ਜੀ ਦੇ ਮਿੱਤਰ ਤੇ ਸ਼ਰਧਾਲੂ ਸਨ। ਨੀਂਹ ਰੱਖਣ ਦੇ ਸਬੰਧ ਵਿੱਚ ਮਲਕ ਰਿਆਜ਼ ਉਲ ਰਹਿਮਾਨ ਹੋਰਾਂ ਲਿਖਿਆ ਹੈ, "ਹੱਕੀ

ਗੱਲ ਤਾਂ ਇਹ ਹੈ ਕਿ ਨੀਂਹ ਪੱਥਰ ਨਿਰਾ-ਪੁਰਾ ਇੱਕ ਇੱਟਾਂ-ਗਾਰੇ ਦੀ ਇਮਾਰਤ ਦਾ ਹੀ ਨਹੀਂ ਸੀ, ਸਗੋਂ ਅੱਲਾਹ ਨੂੰ ਮੰਨਣ ਵਾਲੇ ਤੇ ਪ੍ਰਭੂ ਦੀ ਏਕਤਾ ਵਿੱਚ ਦ੍ਰਿੜ ਵਿਸ਼ਵਾਸ ਰੱਖਣ ਵਾਲੀਆਂ ਦੋ ਬਹਾਦਰ ਜਾਤੀਆਂ ਸਿੱਖਾਂ ਤੇ ਮੁਸਲਮਾਨਾਂ ਦੇ ਪਿਆਰ ਦਾ ਨੀਂਹ ਪੱਥਰ ਸੀ।" (ਪੰਜ ਦਰਿਆ ਲਾਹੌਰ ਜੂਨ-1966 ਪੰਨਾ-7 ਸੰਪਾਦਕ ਮੁਹੰਮਦ ਅਫ਼ਜ਼ਲ ਖਾਂ)

ਸ: ਮਨਜੀਤ ਸਿੰਘ ਪਸਰੀਚਾ (1317/20 ਬੀ ਚੰਡੀਗੜ੍ਹ) ਅਨੁਸਾਰ, "ਮੀਆਂ ਮੀਰ ਜੀ ਦਾ ਪੂਰਾ ਨਾਮ ਮੀਰ ਮੁਈਨ-ਉਲ-ਅਸਲਾਮ ਸੀ। ਐਪਰ ਲੋਕੀ ਆਦਰ ਤੇ ਸਤਿਕਾਰ ਨਾਲ ਮੀਆਂ ਮੀਰ ਕਹਿੰਦੇ ਸਨ। ਆਪ ਜੀ ਦਾ ਜਨਮ ਕਾਜ਼ੀ ਸਾਈ ਦਿੱਤਾ ਜੀ ਦੇ ਘਰ 1531 ਈਸਵੀ ਨੂੰ ਬਲੋਚਿਸਤਾਨ ਦੀ ਪੱਛਮੀ ਹੱਦ ਉੱਤੇ ਸਥਿਤ ਪ੍ਰਦੇਸ਼ ਸੀਸ਼ਤਾਨ ਵਿੱਚ ਹੋਇਆ। ਆਪ ਜੀ ਦੇ ਤਿੰਨ ਭਰਾ ਕਾਜ਼ੀ ਬੋਲਣ, ਕਾਜ਼ੀ ਉਸਮਾਨ ਅਤੇ ਕਾਜ਼ੀ ਤਾਹਿਰ ਅਤੇ ਦੋ ਭੈਣਾਂ ਜਮਾਲ ਤੇ ਜਲਾਲ ਸਨ।" (ਸੱਚ ਖੰਡ ਪੱਤਰ ਪੰਨਾ-50 ਅਗਸਤ-ਸਤੰਬਰ, 1993 ਵਿੱਚ ਸੱਚ ਖੰਡ ਨਾਦੇੜ) ਸਾਈਂ ਮੀਆਂ ਮੀਰ ਨੇ ਧਾਰਮਿਕ ਵਿੱਦਿਆ ਖੁਆਜਾ ਖਿਜਰ ਤੋਂ ਪ੍ਰਾਪਤੀ ਕੀਤੀ ਸੀ ਤੇ ਜਵਾਨੀ ਵੇਲੇ ਲਾਹੌਰ ਆ ਟਿਕੇ ਸਨ। ਕੁੱਝ ਦੇਰ ਲਈ ਆਪ ਸਰਹਿੰਦ ਵੀ ਠਹਿਰੇ ਪਰ ਫੇਰ ਲਾਹੌਰ ਹੀ ਆ ਗਏ ਸਨ। ਆਪ ਸੰਜਮੀ ਤੇ ਤਿਆਗੀ ਸੁਭਾਅ ਦੇ ਫ਼ਕੀਰ ਸਨ। ਮਹਿਮਾ ਪ੍ਰਕਾਸ਼ ਵਿੱਚ ਵੀ ਜ਼ਿਕਰ ਆਇਆ ਹੈ :—

ਮੀਆਂ ਮੀਰ ਜਗ ਅਵਲ ਫ਼ਕੀਰ।
ਭਏ ਮੁਰੀਦ ਤਾ ਕੇ ਜਹਾਂਗੀਰ।
ਆਰਫ ਕਾਮਲ ਕਸਬ ਕੀ ਖਾਨ।
ਮਹਾਂ ਤਿਆਗੀ ਬਡੇ ਸੁਜਾਨ।

ਏਕਾਂਤਵਾਦੀ ਰੁਚੀ ਹੋਣ ਕਾਰਨ ਆਪ ਜੀ ਦਾ ਡੇਰਾ ਕਬਰਸਤਾਨ ਵਿੱਚ ਹੀ ਜ਼ਿਆਦਾ ਹੁੰਦਾ ਸੀ। ਸ਼ਾਂਤ ਚਿੱਤ ਤੇ ਸ਼ਾਂਤੀ ਦੇ ਪੁੰਜ ਹਜ਼ਰਤ ਮੀਆਂ ਮੀਰ ਦਾ ਮੇਲ ਗੁਰੂ ਅਰਜਨ ਦੇਵ ਜੀ ਨਾਲ ਹੋਣਾ ਸੁਭਾਵਿਕ ਹੀ ਸੀ। ਗੁਰੂ ਅਰਜਨ ਦੇਵ ਜੀ ਨੂੰ ਗੱਦੀ ਸੰਭਾਲਣ ਵੇਲੇ ਆਪ ਨੇ ਇੱਕ ਦਸਤਾਰ ਵੀ ਭੇਜੀ ਸੀ। ਗੁਰੂ ਜੀ ਨਾਲ ਅਹਿਮ ਮਸਲਿਆਂ ਤੇ ਸਾਈਂ ਜੀ ਸੰਵਾਦ ਰਚਾਉਂਦੇ ਰਹਿੰਦੇ ਸਨ।

ਹਰਿਮੰਦਰ ਸਾਹਿਬ ਦੀ ਨੀਂਹ ਰੱਖਣ-ਰਖਾਉਣ ਬਾਰੇ ਪ੍ਰੋ: ਹਰਬੰਸ ਸਿੰਘ ਜੀ ਪੁਸ਼ਟੀ ਕਰਦੇ ਆਖਦੇ ਹਨ, "1589 ਈਸਵੀ ਵਿੱਚ ਉਨ੍ਹਾਂ ਸਰੋਵਰ ਦੇ ਵਿੱਚ ਹਰਿਮੰਦਰ ਦੀ ਉਸਾਰੀ ਆਰੰਭੀ। ਇਸ ਇਮਾਰਤ ਦੀ ਨੀਂਹ ਆਪ ਨੇ ਪ੍ਰਸਿੱਧ ਮੁਸਲਮਾਨ ਸੂਫ਼ੀ ਫ਼ਕੀਰ ਮੀਆਂ ਮੀਰ ਜੀ ਪਾਸੋਂ ਰਖਵਾਈ।" (ਸੰਸਾਰ ਦੇ ਧਰਮ ਪੰਨਾ-159)

ਡਾ. ਮਨਜੀਤ ਸਿੰਘ ਪਸਰੀਚਾ ਅਨੁਸਾਰ, "ਸਾਈਂ ਮੀਆਂ ਮੀਰ ਜੀ ਨੇ ਕਾਫ਼ੀ ਕੋਸ਼ਿਸ਼ ਕੀਤੀ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਸਾਕਾ ਟਲ ਜਾਵੇ ਪਰ ਨਵੇਂ ਧਾਰਮਿਕ ਜੋਸ਼ ਵਿੱਚ ਅੰਨ੍ਹੇ ਹੋਏ ਜਹਾਂਗੀਰ ਨੇ ਆਪ ਦੀ ਇੱਕ ਨਾ ਸੁਣੀ।"

(ਸੱਚ ਖੰਡ ਪੱਤਰ ਪੰਨਾ-53) ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿੱਛੋਂ ਮੀਆਂ ਮੀਰ ਦੇ ਸਬੰਧ ਛੇਵੇਂ ਗੁਰੂ ਹਰਿਗੋਬਿੰਦ ਜੀ ਨਾਲ ਵੀ ਸੁਖਾਵੇਂ ਤੇ ਸਤਿਕਾਰ ਭਰੇ ਰਹੇ। ਗੁਰੂ ਹਰਿਗੋਬਿੰਦ ਜੀ ਦੀ ਗ੍ਰਿਫ਼ਤਾਰੀ ਦਾ ਸਾਈਂ ਜੀ ਨੂੰ ਬਹੁਤ ਦੁੱਖ ਹੋਇਆ। ਕਿਹਾ ਜਾਂਦਾਹੈ ਕਿ ਉਹ ਦਿੱਲੀ ਗਏ। ਪੀਰਾਂ-ਫ਼ਕੀਰਾਂ ਨੂੰ ਨਾਲ ਲੈ ਕੇ ਬਾਦਸ਼ਾਹ ਜਹਾਂਗੀਰ ਨੂੰ ਮਿਲੇ ਤੇ ਵਧੀਆ ਢੰਗ ਨਾਲ ਹਰਿਗੋਬਿੰਦ ਜੀ ਦੀ ਅਜ਼ਮਤ ਦੱਸੀ। ਉਹ ਗੁਰੂ ਜੀ ਨੂੰ 'ਅਲਾਹ ਦਾ ਨੂਰ' ਆਖਦੇ ਸਨ। ਬਾਦਸ਼ਾਹ ਜਹਾਂਗੀਰ ਨੇ ਮੀਆਂ ਮੀਰ ਦੇ ਬਚਨਾਂ ਤੋਂ ਸੰਤੁਸ਼ਟ ਹੋ ਕੇ ਗੁਰੂ ਜੀ ਨੂੰ ਰਿਹਾ ਕਰ ਦਿੱਤਾ ਸੀ।

ਸਾਈਂ ਜੀ ਨੂੰ ਕੀਰਤਨ ਸੁਣਨ ਦਾ ਸ਼ੌਕ ਸੀ। ਮੁਗ਼ਲ ਬਾਦਸ਼ਾਹ ਆਪ ਕੋਲ ਆਉਂਦੇ ਜਾਂਦੇ ਰਹਿੰਦੇ ਸਨ। ਨੂਰ ਜਹਾਂ ਆਪ ਜੀ ਦੀ ਪੱਕੀ ਸ਼ਰਧਾਲੂ ਸੀ। ਆਪ ਕਿਸੇ ਕੋਲੋਂ ਭੇਟਾ ਕਬੂਲ ਨਹੀਂ ਸਨ ਕਰਦੇ। ਉਹ ਵਿਖਾਵਿਆਂ ਤੇ ਵਹਿਮਾਂ ਦੇ ਕੱਟੜ ਵਿਰੋਧੀ ਸਨ। ਸਿੱਧਾ ਤੇ ਸਾਦਾ ਜੀਵਨ ਬਤੀਤ ਕਰਦੇ ਹੋਏ ਸਾਈਂ ਮੀਆਂ ਮੀਰ ਜੀ ਕੁੱਝ ਬਿਮਾਰ ਰਹਿਣ ਉਪਰੰਤ 11 ਅਗਸਤ 1619 ਨੂੰ ਅਕਾਲ ਚਲਾਣਾ ਕਰ ਗਏ। ਉਸ ਸਮੇਂ ਉਨ੍ਹਾਂ ਦੀ ਉਮਰ 88 ਸਾਲ ਦੀ ਸੀ।

ਸ. ਮਨਜੀਤ ਸਿੰਘ ਪਸਰੀਚਾ ਅਨੁਸਾਰ ਬੇਗਮ ਨੂਰ ਜਹਾਂ ਨੇ ਆਪਣੀ ਨਿਗਰਾਨੀ ਵਿੱਚ ਪੀਰ ਜੀ ਦਾ ਮਕਬਰਾ ਬਣਵਾਇਆ ਸੀ। ਇਹ ਮਕਬਰਾ ਹਾਸ਼ਮਪੁਰੇ (ਲਾਹੌਰ) ਸਥਿਤ ਹੈ।

ਭਾਈ ਗੁਰਦਾਸ ਹੋਰਾਂ ਇਸ ਸ਼ਹਾਦਤ ਨੂੰ 'ਗੁਰੂ ਅਰਜਨ ਵਿਟਹੁ ਕਰਬਾਣੀ' ਦਾ ਨਾਂ ਦਿੱਤਾ ਹੈ ਤੇ ਇਹ ਕੁਰਬਾਨੀ ਜਾਂ ਸ਼ਹਾਦਤ ਸਾਈਂ ਮੀਆਂ ਮੀਰ ਜੀ ਦੇ ਸਾਹਮਣੇ ਹੋਈ ਸੀ। ਇਤਿਹਾਸ ਤੇ ਖ਼ਾਸ ਕਰਕੇ ਸਿੱਖ ਇਤਿਹਾਸ ਵਿੱਚ ਸਾਈਂ ਹਜ਼ਰਤ ਮੀਆਂ ਮੀਰ ਜੀ ਦਾ ਨਾਂ ਤੇ ਸਥਾਨ ਹਮੇਸ਼ਾਂ ਲਈ ਆਦਰਯੋਗ ਹੈ।

ਗੁਰੂ ਅਰਜਨ ਦੇਵ ਜੀ ਤੇ ਫ਼ਕੀਰ ਮੀਆਂ ਮੀਰ ਸੱਚਮੁੱਚ ਹੀ ਮਨੁੱਖੀ ਭਾਈਚਾਰੇ, ਮਨੁੱਖੀ ਏਕਤਾ ਤੇ ਆਪਸੀ ਸਾਂਝ-ਅਪਣੱਤ ਲਈ ਅਭੁੱਲ ਮਹਾਂਪੁਰਖ ਹਨ। ਦੋਵੇਂ ਹੀ ਅਹਿੰਸਾਵਾਦੀ, ਸ਼ਾਂਤੀ ਦੇ ਪੁੰਜ ਤੇ ਤਿਆਗੀ ਗੁਰਸਿੱਖ ਤੇ ਗੁਰਮੂਰਤ ਜਾਂ ਅਲਾਹ ਦਾ ਰੂਪ ਸਨ।

# ਏਕੁ ਪਿਤਾ ਏਕਸ ਕੇ ਹਮ ਬਾਰਿਕ

ਸਿੱਖ ਧਰਮ ਤੇ ਚਿੰਤਨ ਵਿੱਚ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਇਕ ਅਜਿਹਾ ਸੰਕਲਪ ਹੈ, ਜਿਸ ਨਾਲ ਆਪਸੀ ਸਾਂਝ, ਪ੍ਰੇਮ ਤੇ ਭਾਈਚਾਰਕ ਸਬੰਧ ਹੀ ਪਕੇਰੇ ਤੇ ਪੀਡੇ ਨਹੀਂ ਹੁੰਦੇ ਸਗੋਂ ਸਮੁੱਚੀ ਮਨੁੱਖਤਾ ਦੀ ਬਰਾਬਰਤਾ, ਸਮਾਨਤਾ ਤੇ ਇਕਸਾਰਤਾ ਦਾ ਆਦਰਸ਼ ਵੀ ਸਾਹਮਣੇ ਆਉਂਦਾ ਹੈ। ਅਸਲ ਵਿੱਚ ਇਹੋ ਹੀ ਇੱਕੋ ਇੱਕ ਸੰਕਲਪ ਜਾਂ ਆਦਰਸ਼ ਹੈ, ਜਿਸ ਨਾਲ ਅੱਜ ਦੇ ਸੜਦੇ ਤੇ ਤਪਦੇ ਮਨੁੱਖੀ ਜੀਵਨ ਤੇ ਸਮਾਜਕ ਢਾਂਚੇ ਵਿੱਚ ਸ਼ਾਂਤੀ ਤੇ ਸ਼ੀਤਲਤਾ ਭਰੀ ਜਾ ਸਕਦੀ ਹੈ। ਪਰ ਇਸ ਸੰਕਲਪ ਨੂੰ ਅਪਨਾਉਣਾ ਤੇ ਇਸ 'ਤੇ ਅਮਲ ਕਰਨਾ ਕਠਨ ਤਪੱਸਿਆ ਤੇ ਔਖਾ ਮਾਰਗ ਹੈ।

ਇਸ ਸੱਚਾਈ ਤਕ ਕਿਵੇਂ ਪੁੱਜਿਆ ਜਾਵੇ? ਜਾਂ ਇਹ ਦ੍ਰਿਸ਼ਟੀ ਕਿਵੇਂ ਬਣ ਸਕਦੀ ਹੈ? ਜਾਂ ਇਸ ਸੰਕਲਪ 'ਤੇ ਅਮਲ ਕਿਵੇਂ ਹੋਵੇ? ਕੁਝ ਅਰੰਭਕ ਪ੍ਰਸ਼ਨ ਹਨ। ਭ੍ਰਿਸ਼ਟਾਚਾਰੀ ਤੇ ਪੂੰਜੀਵਾਦੀ ਯੁੱਗ ਵਿੱਚ ਮਨੁੱਖ ਦੀ ਸੋਚ ਇਸ ਅਸਲੀਅਤ ਨੂੰ ਤਿਆਗ ਕੇ, ਹਾਉਮੈਵਾਦੀ ਲੀਹਾਂ ਤੇ ਤੁਰਦੀ 'ਏਕ ਪਿਤਾ' ਨੂੰ ਨਹੀਂ ਪਛਾਣਦੀ ਤੇ ਨਾ ਹੀ 'ਹਮ ਬਾਰਿਕ' ਵਾਲਾ ਚਿੰਤਨ ਹੀ ਬਾਕੀ ਰਹਿ ਜਾਂਦਾ ਹੈ। ਮਨੁੱਖ 'ਮੈਂ' ਤੇ 'ਮੇਰਾ' ਦਾ ਸ਼ਿਕਾਰ ਹੋ ਕੇ, ਭਟਕਦਾ, ਤਪਦਾ ਤੇ ਖਪਦਾ ਹੈ। ਮਨੁੱਖ ਦੀ ਤਪਸ਼ ਤੇ ਤ੍ਰਾਸਦੀ ਨੂੰ ਖ਼ਤਮ ਕਰਨ ਲਈ ਤੇ ਉਸ ਦੇ ਅਹਿਸਾਸ ਨੂੰ ਜਿਊਂਦਾ ਜਾਗਦਾ ਰੱਖਣ ਲਈ ਹੀ ਭਗਤ ਕਬੀਰ ਆਖਦੇ ਹਨ :—

ਅਵਲਿ ਅਲਹ ਨੂਰੁ ਉਪਾਇਆ
ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ
ਕਉਨ ਭਲੇ ਕੋ ਮੰਦੇ॥

ਸ਼ੇਖ ਫ਼ਰੀਦ 'ਏਕੁ ਪਿਤਾ' ਨੂੰ ਖਾਲਕ ਦਾ ਨਾਮ ਦਿੰਦੇ ਹੋਏ ਸਰਾਪੇ ਤੇ ਸੰਤਾਪੇ ਮਨੁੱਖ ਨੂੰ ਭਗਤ ਕਬੀਰ ਜੀ ਤੋਂ ਵੀ ਪਹਿਲਾਂ ਸੰਦੇਸ਼ ਦਿੰਦੇ ਆਖਦੇ ਹਨ—

ਫ਼ਰੀਦਾ ਖਾਲਕੁ ਖਲਕ ਮਹਿ
ਖਲਕ ਵਸੈ ਰਬ ਮਾਹਿ
ਮੰਦਾ ਕਿਸ ਨੋ ਆਖੀਐ
ਜਾਂ ਤਿਸੁ ਬਿਨੁ ਕੋਈ ਨਾਹਿ

ਉਸ ਖਾਲਕੁ ਜਾਂ ਅਲ੍ਹਾ ਦਾ ਸਰੂਪ ਗੁਰਮਤਿ ਵਿੱਚ ਇਸ ਤਰ੍ਹਾਂ ਦਰਸਾਇਆ ਗਿਆ ਹੈ :—

੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਜਦੋਂ ਇੱਕੋ ਅਕਾਲ ਪੁਰਖ, 'ਕਰਤਾ ਪੁਰਖ' ਹੈ ਤਾਂ ਇਨਸਾਨਾਂ ਵਿੱਚ ਵਿਤਕਰੇ ਕਿਉਂ? ਪਰ ਅਗਿਆਨੀ ਹੀ ਨਹੀਂ ਸਗੋਂ ਜਾਣਕਾਰ ਪ੍ਰਾਣੀ ਵੀ 'ਮਨੁੱਖੀ ਏਕਤਾ' ਦੇ ਸੰਕਲਪ ਜਾਂ ਸੋਚ ਤੋਂ ਖਿੜਕ ਕੇ ਜਾਤਪਾਤ, ਭਾਸ਼ਾ, ਧਰਮ, ਉਚ-ਨੀਚ ਤੇ ਸਭਿਆਚਾਰਕ ਪ੍ਰਸੰਗਾਂ ਵਿੱਚ ਵੰਡਿਆ ਹੋਇਆ, ਮਨੁੱਖਤਾ ਦਾ ਘਾਣ ਕਰ ਰਿਹਾ ਹੈ। ਪਦਾਰਥਵਾਦੀ ਰੁਚੀ ਤੇ ਪੂੰਜੀਵਾਦੀ ਸੋਚ ਨੇ ਅਜੋਕੇ ਮਨੁੱਖ ਨੂੰ ਮੋਹ-ਮਾਇਆ ਦੇ ਚੱਕਰ ਵਿੱਚ ਅਜਿਹਾ ਫਸਾਇਆ ਹੋਇਆ ਹੈ ਕਿ ਹੁਣ ਉਸ ਲਈ ਦੀਨ ਤੇ ਦੁਨੀਆਂ ਦੇ ਕੋਈ ਅਰਥ ਬਾਕੀ ਨਹੀਂ ਰਹੇ। ਤ੍ਰਿਸ਼ਨਾਂ ਤੇ ਅਤ੍ਰਿਪਤੀ 'ਚ ਗੁਆਚਿਆ ਮਨੁੱਖ ਆਪਣੇ ਅਸਲੇ ਨੂੰ ਭੁੱਲ ਕੇ ਵਿਸ਼ਾਦ ਦੀ ਦੁਨੀਆ ਵਿੱਚ ਵਿਚਰ ਰਿਹਾ ਹੈ। ਟੁੱਟੇ ਤੇ ਊਣੇ ਮਨੁੱਖ ਲਈ ਗੁਰੂ ਗੋਬਿੰਦ ਸਿੰਘ ਜੀ ਦਾ ਸੰਦੇਸ਼ ਕਾਰਗਰ ਸਿਧ ਹੋ ਸਕਦਾ ਹੈ।

ਮਾਨਸ ਕੀ ਜਾਤ ਸਭੈ ਏਕੋ ਪਹਚਾਨਬੋ

ਪਰ ਅਜੋਕੇ ਮਨੁੱਖ ਦੀ ਸੋਚ ਬਦਲਣੀ ਕੋਈ ਸੌਖੀ ਗੱਲ ਨਹੀਂ। ਉਸ ਨੂੰ ਸਲੀਕਾ ਭੁੱਲ ਚੁੱਕਾ ਹੈ। ਉਸ ਨੂੰ ਤਰੀਕਾ ਵਿਸਰ ਗਿਆ ਹੈ। ਉਹ ਮਾਇਆ ਦਾਸ ਹੋ ਚੁੱਕਾ ਹੈ। ਉਹ ਦਾਤਾਂ ਦਾ ਲੋਭੀ ਬਣ ਗਿਆ ਹੈ। ਉਸ ਨੂੰ 'ਨਾ ਕੋਈ ਵੈਰੀ ਨਹੀਂ ਬੇਗਾਨਾ' ਦੀ ਗੱਲ ਜਚਦੀ ਨਹੀਂ। ਉਹ ਅਨਾਤਮ ਦੀ ਥਾਂ ਆਤਮ-ਮੁੱਖੀ ਬਣ ਚੁੱਕਾ ਹੈ। ਉਹ ਸਵੈ-ਕੇਂਦਰਤ ਹੋ ਕੇ, ਆਪਣੀ ਹੀ ਦੁਨੀਆ ਵਿੱਚ ਗੁਆਚ ਕੇ ਰਹਿ ਗਿਆ ਹੈ। ਉਸ ਨੂੰ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੀ ਗੱਲ ਸਮਝਾਉਣੀ ਬੜੀ ਮੁਸ਼ਕਿਲ ਹੋ ਗਈ ਹੈ। ਅਜੋਕੇ ਮਨੁੱਖ ਦੀ ਤਰਸਯੋਗ ਹਾਲਤ ਤੋਂ ਦੁੱਖੀ ਹੋ ਕੇ ਸਾਡਾ ਕਵੀ ਆਖਦਾ ਹੈ :—

ਸਿੱਖ ਜੈਨੀ ਪਾਰਸੀ, ਹਿੰਦੂ ਜਾਂ ਮੁਸਲਮਾਨ ਬਣ
ਬਣ ਜੋ ਮਰਜ਼ੀ ਊਂ ਬਣ, ਇਨਸਾਨ ਪਰ ਇਨਸਾਨ ਬਣ
(ਗਿਆਨੀ ਗੁਰਮੁਖ ਸਿੰਘ ਮੁਸਾਫ਼ਰ)

ਦੁਨੀਆਂ ਵਿੱਚ ਸਾਰੇ ਇਨਸਾਨ ਇੱਕੋ ਨੂਰ ਦੀ ਉਪਜ ਹਨ। ਜਦੋਂ ਸਿਰਜਣ-ਹਾਰ ਇੱਕ ਹੈ ਤਾਂ ਵਿਤਕਰੇ ਜਾਂ ਵਿਰੋਧ ਕਿਉਂ? ਮਨੁੱਖ ਦਾ ਅਸਲ ਧਰਮ ਇਨਸਾਨੀਅਤ ਦੀ ਸੇਵਾ ਕਰਨਾ ਹੈ। ਮਨੁੱਖਤਾ ਦੇ ਫ਼ਰਜ਼ਾਂ ਨੂੰ ਪਛਾਣਦੇ ਹੋਏ, ਫ਼ਰਜ਼ਾਂ ਦੀ ਪਾਲਣਾ ਕਰਨਾ, ਕੁੱਝ ਪ੍ਰਾਪਤ ਕਰਨ ਦੀ ਥਾਂ ਤਿਆਗ ਭਾਵਨਾ ਪੈਦਾ ਕਰਕੇ, ਸਮਰਪਣ ਦਾ ਧਾਰਣੀ ਹੋਣਾ ਹੀ ਸਹੀ ਇਨਸਾਨ ਬਣਨਾ ਹੈ।

ਸਹੀ ਤੇ ਸੁਚੱਜੀ ਸੋਚ ਵਾਲਾ ਮਨੁੱਖ ਸੇਵਾ ਤੇ ਸਿਮਰਨ ਨੂੰ ਅਪਣਾ ਕੇ, ਵੈਰ ਤੇ ਵਿਤਕਰਿਆਂ ਤੋਂ ਬਚਦਾ ਹੋਇਆ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੇ ਸੰਕਲਪ ਤੇ ਦ੍ਰਿੜ੍ਹਤਾ ਨਾਲ ਚਲਦਾ ਹੈ। ਨਿਸ਼ਕਾਮਤਾ, ਪਰਉਪਕਾਰ ਤੇ ਦੂਜਿਆਂ ਦੇ ਕੰਮ ਆਉਣ ਦੀ ਭਾਵਨਾ ਹੀ ਉਸ ਦਾ ਅਸਲ ਜੀਵਨ ਹੁੰਦਾ ਹੈ। ਇਹ ਠੀਕ ਹੈ ਕਿ ਅਜਿਹੀ ਸੋਚ ਵਾਲੇ ਮਨੁੱਖ ਬਹੁਤ ਘੱਟ ਹੁੰਦੇ ਹਨ ਪਰ ਅਜਿਹੇ ਮਨੁੱਖਾਂ ਨੂੰ ਹਮੇਸ਼ਾਂ ਹੀ

'ਪਰਮ ਮਨੁੱਖ' ਹੋਣ ਦਾ ਮਾਣ ਪ੍ਰਾਪਤ ਹੋਇਆ ਹੈ।

ਇੱਕ ਸਾਧਾਰਣ ਜਾਂ ਅਗਿਆਨੀ ਪੁਰਖ ਦੀ ਥਾਂ ਇਕ ਵਧੀਆ ਮਨੁੱਖ ਤੇ ਵਧੀਆ ਭਾਈਚਾਰੇ ਦੀ ਕਾਇਮੀ ਲਈ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦਾ ਅਹਿਸਾਸ ਹੋਣਾ ਜ਼ਰੂਰੀ ਹੈ। ਇਸ ਅਹਿਸਾਸ ਨਾਲ ਹੀ ਸੰਪਰਦਾਇਕ ਰੁਚੀਆਂ ਤੇ ਬਿਰਤੀਆਂ ਸਮਾਪਤ ਹੋ ਸਕਦੀਆਂ ਹਨ। ਇਸ ਸੰਕਲਪ ਨਾਲ ਹੀ ਆਪਸੀ ਪਿਆਰ, ਅਪਣੱਤ ਤੇ ਸੁਹਿਰਦਤਾ ਕਾਇਮ ਹੋ ਸਕਦੀ ਹੈ। ਇਸ ਧਾਰਣਾ ਨਾਲ ਹੀ ਅਮਨ-ਸ਼ਾਂਤੀ ਤੇ ਸਾਂਝੀਵਾਲਤਾ ਦਾ ਆਦਰਸ਼ ਪੱਕਾ ਹੋ ਸਕਦਾ ਹੈ। ਇਹ ਆਦਰਸ਼ ਹੀ ਨਿਰਲੇਪਤਾ ਸਿਖਾ ਸਕਦਾ ਹੈ। ਇਹ ਸੋਚ ਹੀ ਸਹੀ ਇਨਸਾਨੀਅਤ ਦਾ ਦਰਪਨ ਤੇ ਵਿਸ਼ਵ ਭਾਈਚਾਰੇ ਨੂੰ ਸਮਦਰਸ਼ੀ ਦ੍ਰਿਸ਼ਟੀ ਤੇ ਦ੍ਰਿਸ਼ਟੀਕੋਣ ਪ੍ਰਦਾਨ ਕਰ ਸਕਦੀ ਹੈ। ਇਸ ਆਦਰਸ਼ ਨਾਲ ਹੀ ਮਨੁੱਖ ਏਕਤਾਵਾਦੀ, ਸੱਚਾ, ਨਿਰਭੈ, ਨਿਰਵੈਰ, ਕ੍ਰਿਪਾਲੂ ਤੇ ਪਰਉਪਕਾਰੀ ਹੋ ਸਕਦਾ ਹੈ। ਇਕ ਸਿਰਜਣਹਾਰ ਦੀ ਹੋਂਦ ਦਾ ਤਸੱਵਰ ਹੀ ਸਾਰੀ ਸਿਰਜਣਾ ਨੂੰ ਇਕ ਹੋਣ ਦਾ ਅਹਿਸਾਸ ਕਰਾ ਸਕਦਾ ਹੈ।

ਨਿੱਜੀ ਜੀਵਨ ਤੇ ਸਮਾਜੀ ਜੀਵਨ ਵਿੱਚ ਇਕਸਾਰਤਾ, ਇਕਰੂਪਤਾ, ਇਕਮਿਕਤਾ ਤੇ ਏਕਤਾ ਲਿਆਉਣ ਲਈ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੇ ਸੰਕਲਪ ਨੂੰ ਦ੍ਰਿੜ੍ਹਾਉਣ ਤੇ ਸਮਝਾਉਣ ਦੀ ਹੁਣ ਪਹਿਲਾਂ ਨਾਲੋਂ ਵੀ ਜ਼ਿਆਦਾ ਲੋੜ ਹੈ। 'ਜਗਤ ਜਲੰਦਾ' ਨੂੰ ਠਾਰਣ ਲਈ ਇਸ ਸੰਦੇਸ਼ ਨੂੰ ਘਰ-ਘਰ ਤੇ ਵਿਅਕਤੀ-ਵਿਅਕਤੀ ਤਕ ਪੁਚਾਉਣ ਦੀ ਲੋੜ ਹੈ। ਇਹ ਸੋਚ ਹੀ 'ਮੈਂ ਨਾ ਹੀ, ਪ੍ਰਭ ਸਭੁ ਕਿਛੁ ਤੇਰਾ' ਦੇ ਅਹਿਸਾਸ ਨੂੰ ਪ੍ਰਫੁੱਲਤ ਕਰ ਸਕਦੀ ਹੈ।

ਜ਼ਾਤੀ ਭੇਦ-ਭਾਵ, ਵਿਤਕਰੇ, ਅਨੇਕਤਾ, ਤੰਗਨਜ਼ਰੀ, ਕਠੋਰਤਾ ਤੇ ਹੱਠਧਰਮੀ ਦਾ ਖ਼ਾਤਮਾ ਵੀ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੇ ਆਦਰਸ਼ ਤੇ ਉਪਦੇਸ਼ ਨਾਲ ਹੀ ਖ਼ਤਮ ਹੋ ਸਕਦਾ ਹੈ। ਮੂਲ ਰੂਪ ਵਿੱਚ ਸਾਰੇ ਜੀਵ ਇੱਕੋ ਪਿਤਾ ਦੀ ਹੀ ਸੰਤਾਨ ਹਨ। ਕਿਸੇ ਵਿੱਚ ਵੀ ਵੱਖਰਤਾ ਤੇ ਵਖਰੇਵਾਂ ਨਹੀਂ, ਸਿਰਫ਼ ਇਹ ਵੰਡੀਆਂ ਇਹ ਪਾੜੇ, ਇਹ ਭੇਦ, ਇਹ ਵਿਤਕਰੇ, ਇਹ ਵਿਰੋਧ, ਪੂੰਜੀਵਾਦੀ-ਪਦਾਰਥਵਾਦੀ ਤੇ ਰੂੜ੍ਹੀਵਾਦੀ ਸੋਚ ਤੇ ਸਮਝ ਦੀ ਦੇਣ ਹਨ। ਅਸਾਵੇਂਪਣ ਨੂੰ ਖ਼ਤਮ ਕਰਨ ਤੇ ਸਿਹਤਮੰਦ ਸਮਾਜ ਦੀ ਸਿਰਜਣਾ ਲਈ ਜੇ ਕੋਈ ਹੱਲ ਬਾਕੀ ਹੈ ਤਾਂ ਉਹ ਹੈ ਸਿਰਫ਼ ਇੱਕੋ ਸੋਚ ਤੇ ਇੱਕੋ ਲਕਸ਼ 'ਏਕੁ ਪਿਤਾ ਏਕਸ ਕੇ ਹਮ ਬਾਰਿਕ'।

# ਗੁਰਬਾਣੀ ਦੇ ਚਾਨਣ ਵਿੱਚ ਮਮਤਾ

ਮਨੁੱਖੀ ਮਨ ਕੁੱਝ ਮੂਲ ਪਰਵਿਰਤੀਆਂ ਜਾਂ ਸ਼ਕਤੀਆਂ ਦਾ ਇਕੱਠ ਹੈ। ਇਨ੍ਹਾਂ ਸ਼ਕਤੀਆਂ ਦੇ ਸਮੁੱਚੇ ਵਿਕਾਸ ਵਿੱਚ ਹੀ ਮਨੁੱਖੀ ਮਨ ਦਾ ਵਿਕਾਸ ਹੈ। ਇਹ ਸ਼ਕਤੀਆਂ ਮਨੋਭਾਵਾਂ ਨਾਲ ਜੁੜੀਆਂ, ਵਿਅਕਤੀਗਤ ਅਨੁਭਵ ਜਾਂ ਸੰਵੇਗ ਦਾ ਇੱਕ ਅਜਿਹਾ ਸੰਚਾਰ ਹਨ ਜਿਨ੍ਹਾਂ ਨਾਲ ਮਨੁੱਖੀ ਸ਼ਖ਼ਸੀਅਤ ਦੀ ਹੋਂਦ ਤੇ ਮਹੱਤਤਾ ਕਾਇਮ ਹੀ ਨਹੀਂ ਹੁੰਦੀ ਸਗੋਂ ਮਨੁੱਖੀ ਸ਼ਖ਼ਸੀਅਤ ਦਾ ਵਿਕਾਸ ਵੀ ਹੁੰਦਾ ਹੈ। ਇਹ ਮੂਲ ਪਰਵਿਰਤੀਆਂ ਕਿਰਿਆਤਮਕ ਹਨ ਤੇ ਹਰ ਪਰਵਿਰਤੀ ਕਿਸੇ ਨਾ ਕਿਸੇ ਬਲਵਾਨ ਭਾਵ ਜਾਂ ਸੰਵੇਗ ਨਾਲ ਜੁੜ ਕੇ ਹੀ ਕਿਰਿਆਸ਼ੀਲ ਹੁੰਦੀ ਹੈ। ਇਨ੍ਹਾਂ ਕਿਰਿਆਤਮਕ ਸ਼ਕਤੀਆਂ ਵਿੱਚੋਂ ਇਕ ਮੂਲ ਪਰਵਿਰਤੀ, ਪੁੱਤਰ ਜਾਂ ਪੈਤਰੀ ਕਾਮਨਾ ਹੈ। ਇਸ ਪੈਤਰੀ ਕਾਮਨਾ, ਪਰਵਿਰਤੀ ਦਾ ਸੰਵੇਗ (ਪ੍ਰਬਲ ਭਾਵ) ਸਨੇਹ ਜਾਂ ਵਾਤਸਲ ਹੈ ਤੇ ਇਸ ਦੀ ਕਿਰਿਆ, ਰੱਖਿਆ ਕਰਨਾ, ਬੱਚੇ ਪਾਲਣਾ ਜਾਂ ਪਿਆਰ ਕਰਨਾ ਹੈ।

ਪੈਤਰੀ ਪਰਵਿਰਤੀ ਦੇ ਪ੍ਰਬਲ ਸੰਵੇਗ, ਸਨੇਹ ਦਾ ਦੂਜਾ ਨਾਂ ਮਮਤਾ ਹੈ। ਲਗਾਓ, ਹਿੱਤ, ਹੁੱਬ ਪਿਆਰ, ਵਲਵਲਾ ਤੇ ਜਜ਼ਬਾ ਏਸੇ ਮਮਤਾ ਸ਼ਬਦ ਦੇ ਸਮਭਾਵੀ ਸ਼ਬਦ ਹਨ। ਮਮਤਾ ਮੋਹ ਦੀ ਜਨਮ ਦਾਤੀ ਹੈ। ਪਿਆਰ ਦਾ ਸੋਮਾ ਹੈ। ਪਿਆਰ ਭਾਵਾਂ ਦਾ ਪ੍ਰਗਟਾਅ ਤੇ ਵਹਾ ਹੈ। ਇਸੇ ਮੋਹ ਮਮਤਾ 'ਚੋਂ ਤ੍ਰਿਸ਼ਨਾ, ਇੱਛਾ ਜਾਂ ਲਾਲਸਾ ਦਾ ਜਨਮ ਹੁੰਦਾ ਹੈ। ਜੇ ਇਹ ਮਮਤਾ ਨਾ ਹੁੰਦੀ ਤਾਂ ਮਨੁੱਖ ਸ਼ਾਇਦ ਤਿਆਗੀ ਤੇ ਵੈਰਾਗੀ ਹੀ ਹੋ ਜਾਂਦਾ। ਮਮਤਾ ਸੰਸਾਰ ਦੀ ਉਤਪਤੀ ਦੇ ਵਿਕਾਸ ਦਾ ਸਾਧਨ ਵੀ ਹੈ ਤੇ ਸਾਧਨਾ ਵੀ।

ਸੰਸਾਰੀ ਜੀਵ ਇਸ ਮੋਹ-ਮਮਤਾ ਦੇ ਗੇੜ ਵਿੱਚ, ਸਾਰੀ ਆਰਜਾ ਬਤੀਤ ਕਰ ਜਾਂਦਾ ਹੈ। ਕੋਈ ਵੀ ਜੀਵ ਮਮਤਾ ਰਹਿਤ ਨਹੀਂ। ਹਰ ਪ੍ਰਾਣੀ, ਮਮਤਾ ਵਿੱਚ ਗ੍ਰਸਤ ਨਜ਼ਰ ਆਉਂਦਾ ਹੈ। ਪਸ਼ੂ, ਪੰਛੀ, ਨਰ ਤੇ ਨਾਰੀ ਮਮਤਾ ਦੇ ਦਾਸ ਹਨ। ਇਹ ਮਮਤਾ ਹੀ ਆਪਸੀ ਖਿੱਚ, ਪਿਆਰ, ਅਪਣੱਤ ਤੇ ਹਮਦਰਦੀ ਦਾ ਸੰਚਾਰ ਤੇ ਸੰਚਾਲਨ ਹੈ।

ਜਿੱਥੇ ਇਹ ਮਮਤਾ ਸੰਸਾਰੀ ਜੀਵ ਲਈ ਪੈਤਰੀ ਪਰਵਿਰਤੀ ਦਾ ਮੂਲ ਭਾਵ ਹੈ ਉਥੇ ਪ੍ਰਭੂ ਭਗਤ ਲਈ ਇਹ ਮੂਲ ਭਾਵ, ਹਰੀ ਜਾਂ ਹਰਿ ਪ੍ਰਤੀ ਪ੍ਰੇਮਾ-ਭਗਤੀ ਦਾ ਸੋਮਾ ਤੇ ਨੀਂਹ ਹੈ। ਇਹ ਮਮਤਾ ਸੰਤਾਂ, ਭਗਤਾਂ ਤੇ ਗੁਰੂ ਸਾਹਿਬਾਨ ਲਈ, ਸੰਸਾਰੀ ਜੀਵਾਂ ਵਾਂਗ ਨਹੀਂ ਆਈ। ਗੁਰਬਾਣੀ ਦੇ ਚਾਨਣ ਵਿੱਚ ਇਹ ਮਮਤਾ ਵਿਕਾਰਾਂ ਦੇ ਮੂਲ ਭਾਵ ਵਿੱਚ ਹੀ ਆਈ ਹੈ। ਗੁਰਬਾਣੀ ਤੇ ਭਗਤ ਬਾਣੀ ਮਮਤਾ ਨੂੰ ਤ੍ਰਿਸ਼ਨਾ ਤੇ ਲਾਲਸਾ ਸਮਝ ਕੇ ਅਗਾਂਹ ਤੁਰਦੀ ਹੈ। ਜਿਥੇ ਸੰਸਾਰੀ ਜੀਵ ਇਸ ਮਮਤਾ ਦੇ ਵਸ ਹੋ

ਕੇ ਰਹਿ ਜਾਂਦਾ ਹੈ, ਉਥੇ ਗੁਰੂ ਸਾਹਿਬਾਨ ਤੇ ਭਗਤ-ਜਨ ਮਮਤਾ ਨੂੰ 'ਮ੍ਰਿਗ-ਤ੍ਰਿਸ਼ਨਾ' ਦੇ ਨਾਂ ਨਾਲ ਯਾਦ ਕਰਦੇ ਹੋਏ, ਸੰਸਾਰੀ ਜੀਵ ਨੂੰ ਇਸ ਮਮਤਾ ਦੇ ਤਿਆਗ ਦਾ ਪੈਗਾਮ ਦਿੰਦੇ ਹਨ। ਗੁਰਬਾਣੀ ਦੇ ਚਾਨਣ ਵਿੱਚ ਮਮਤਾ, ਵਿਸ਼ੇ-ਵਾਸਨਾ, ਮੋਹ ਮਾਇਆ ਤੇ ਲੋਭ ਆਦਿ ਵਿਕਾਰਾਂ ਦੇ ਰੂਪ ਵਿੱਚ ਹੀ ਪ੍ਰਗਟ ਹੋਈ ਹੈ।

ਸੰਸਾਰੀ ਜੀਵ ਮਮਤਾ ਦੇ ਚੱਕਰ ਵਿੱਚ ਫਸਿਆ ਇਸ ਦੇ ਮਾਰੂ ਪ੍ਰਭਾਵ ਨੂੰ ਨਹੀਂ ਸਮਝਦਾ ਪਰ ਗੁਰੂ ਸਾਹਿਬਾਨ ਮਮਤਾ ਦੇ ਮੱਕੜੀ ਜਾਲ ਤੋਂ ਇਸ ਜੀਵ ਨੂੰ ਸੁਚੇਤ ਹੀ ਨਹੀਂ ਕਰਦੇ ਸਗੋਂ ਇਸ ਦੇ ਮਾਰੂ ਪ੍ਰਭਾਵ ਨੂੰ ਵੀ ਉਜਾਗਰ ਕਰਦੇ ਹਨ। ਗੁਰੂ ਵਾਕ ਹੈ :—

"ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ॥
ਬਿਖਿਆ ਅੰਮ੍ਰਿਤ ਏਕੁ ਹੈ ਬੁਝੈ ਪੁਰਖੁ ਸੁਜਾਣੁ॥"

'ਪੁਰਖੁ ਸੁਜਾਣੁ' ਤਾਂ ਅੰਮ੍ਰਿਤ ਤੇ ਬਿਖਿਆ ਦੀ ਪਛਾਣ ਕਰ ਸਕਦਾ ਹੈ ਪਰ ਸੰਸਾਰੀ ਜੀਵ ਮਮਤਾ ਦੇ ਗੇੜ ਵਿੱਚ ਫਸ ਕੇ ਭਟਕਦਾ ਹੈ। ਪਦਾਰਥਾਂ ਨੂੰ ਭੋਗਦਾ ਅਤ੍ਰਿਪਤ ਰਹਿੰਦਾ ਹੈ। ਇਹ ਅਤ੍ਰਿਪਤੀ ਹੀ ਉਸ ਦਾ ਦੁਖਾਂਤ ਤੇ ਵਿਯੋਗ ਹੈ। ਸੰਸਾਰੀ ਜੀਵ ਮੋਹ-ਮਾਇਆ ਤੇ ਮਮਤਾ ਦੇ ਚੱਕਰ ਨੂੰ ਕਿਵੇਂ ਤੋੜੇ? ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ :—

ਪ੍ਰੇਮ ਭਗਤ ਕਰੋ ਲਿਵ ਲਾਇ॥
ਹਉਮੈ ਮਮਤਾ ਸ਼ਬਦਿ ਜਲਾਇ॥

ਪ੍ਰੇਮ ਭਗਤੀ ਤੇ ਸਿਮਰਨ, ਮਮਤਾ ਤੇ ਹਾਉਮੈ ਨੂੰ ਖ਼ਤਮ ਕਰ ਸਕਦਾ ਹੈ। ਪਰ ਲੋੜ ਹੈ ਗੁਰਮਤਿ ਦੇ ਰਾਹ ਤੁਰਨ ਦੀ। ਗੁਰਮੁਖਿ ਤੇ ਗੁਰੂ ਸਿੱਖ ਬਣਨ ਦੀ। ਮਨ ਮੁਖ ਇਸ ਫਲ ਨੂੰ ਚਖ ਨਹੀਂ ਸਕਦਾ। ਮਮਤਾ ਦੇ ਬੰਧਨ ਤੋੜ ਨਹੀਂ ਸਕਦਾ। ਵਿਕਾਰਾਂ ਤੋਂ ਬਚ ਨਹੀਂ ਸਕਦਾ ਤੇ ਇੱਛਾਵਾਂ ਨੂੰ ਤਜ ਨਹੀਂ ਸਕਦਾ। ਪੰਚ ਦੂਤ ਉਸ ਤੇ ਭਾਰੂ ਰਹਿੰਦੇ ਹਨ। ਗੁਰੂ ਨਾਨਕ ਦੇਵ ਜੀ ਰੌਸ਼ਨੀ ਦਿੰਦੇ ਹਨ :—

ਹਉਮੈ ਮਮਤਾ ਗੁਰ ਸ਼ਬਦ ਵਿਸਾਰੀ॥
ਗੁਰਮਤਿ ਜਾਨਿਆ ਰਿਦੈ ਮੁਰਾਰੀ॥
ਪ੍ਰਣਵਤ ਨਾਨਕ ਸਰਣਿ ਤੁਮਾਰੀ॥ ਗਾਉੜੀ ਮਹਲਾ (੧)

'ਗੁਰ ਸਬਦਿ' ਦੀ ਸੋਝੀ ਕਿਵੇਂ ਹੋਵੇ? ਅਗਮ ਅਗੋਚਰ ਨੂੰ ਕਿਵੇਂ ਲਖਿਆ ਜਾਏ? ਹਰਿ ਦਾ ਅਨੁਭਵ ਕਿਵੇਂ ਹੋਵੇ? ਮਨੁੱਖ ਦੇ ਵਸ ਦੀ ਗੱਲ ਨਹੀਂ ਉਸ ਦੀ ਨਦਰ ਦੀ ਲੋੜ ਹੈ। ਗੁਰੂ ਦੀ ਕਿਰਪਾ ਦੀ ਜ਼ਰੂਰਤ ਹੈ। ਆਤਮ ਪਛਾਣ ਤੇ ਮਮਤਾ ਵਿਸਾਰਨ ਨਾਲ ਹੀ ਬੰਧਨ ਟੁਟ ਸਕਦੇ ਹਨ। ਬਲ ਪੈਦਾ ਹੋ ਸਕਦਾ ਹੈ।

ਗੁਰੂ ਤੇਗ਼ ਬਹਾਦਰ ਸਾਹਿਬ ਦਾ ਫੁਰਮਾਨ ਹੈ :—

ਜੋ ਪ੍ਰਾਣੀ ਮਮਤਾ ਤਜੇ ਲੋਭ ਮੋਹ ਅਹੰਕਾਰ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ॥

ਪਰ ਪ੍ਰਾਣੀ ਦਾ ਦੁਖਾਂਤ ਤਾਂ ਇਹੋ ਹੈ ਕਿ ਉਹ ਸੱਭ ਕੁੱਝ ਜਾਣਦਾ ਹੋਇਆ ਵੀ ਅਗਿਆਨਤਾ ਵਿੱਚ ਭਟਕਦਾ ਹੈ। ਮਾਇਆ ਵਿੱਚ ਫਸਿਆ, ਮਿਥਿਆ ਦਾ ਸ਼ਿਕਾਰ ਹੁੰਦਾ, ਕੱਚ ਨੂੰ ਸੱਚ ਸਮਝਦਾ ਹੈ। ਕੰਚਨ ਤੇ ਮਾਟੀ ਨੂੰ ਵੱਖ-ਵੱਖ ਵੇਖਦਾ ਹੋਇਆ, ਮਮਤਾ 'ਚ ਡੁੱਬਾ ਰਹਿੰਦਾ ਹੈ। ਅਹੰਕਾਰ ਉਸ ਦਾ ਖਹਿੜਾ ਨਹੀਂ ਛੱਡਦਾ। ਇਸ ਹਾਲਤ ਵਿੱਚ ਉਹ ਨਾ ਆਪ ਤਰ ਸਕਦਾ ਹੈ ਤੇ ਨਾ ਹੀ ਕਿਸੇ ਦਾ ਉਧਾਰ ਕਰ ਸਕਦਾ ਹੈ। ਇਹ ਜਾਣਦਾ ਹੋਇਆ ਵੀ ਕਿ 'ਜੋ ਦੀਸੈ ਸੋ ਸਗਲ ਬਿਨਾਸੈ' ਵਾਲੀ ਸੱਚਾਈ ਸਾਹਮਣੇ ਹੈ, ਉਹ ਮਾਨਸ ਜਨਮ ਨੂੰ ਕੌਡੀਆਂ ਦੇ ਭਾਅ ਹੀ ਗੁਆ ਛੱਡਦਾ ਹੈ। ਗੁਰੂ ਤੇਗ ਬਹਾਦਰ ਸਾਹਿਬ ਜ਼ਿਕਰ ਕਰਦੇ ਹਨ :—

ਅਹਿਨਿਸਿ ਮਗਨੁ ਰਹੇ ਮਾਇਆ ਮੇ, ਕਹੁ ਕੈਸੇ ਗੁਨ ਪਾਵੈ॥
ਪੂਤ, ਮਿਤ, ਮਾਇਆ, ਮਮਤਾ ਸਿਉ ਇਹ ਬਿਧਿ ਆਪ ਬੰਧਾਵੈ॥

ਮਨੁੱਖ ਦੀ ਇਹ ਪ੍ਰਕਿਰਤੀ ਹੈ ਕਿ ਉਹ ਪ੍ਰਾਪਤ ਵਸਤੂ ਤੋਂ ਸੰਤੁਸ਼ਟ ਨਹੀਂ ਹੁੰਦਾ ਤੇ ਅਪ੍ਰਾਪਤ ਪਿੱਛੇ ਭਟਕਦਾ ਹੈ। ਇਸ ਤਰ੍ਹਾਂ ਤ੍ਰਿਸ਼ਨਾ ਤੇ ਤ੍ਰਿਪਤੀ ਲਗਾਤਾਰ ਮਨੁੱਖ ਨੂੰ ਸੰਤਾਪ ਵਿੱਚ ਪਾਈ ਰੱਖਦੀ ਹੈ। ਮਨੁੱਖ ਅਸਲੇ ਨੂੰ ਭੁੱਲ, ਓਹਲੇ ਵਿੱਚ ਗੁਆਚ ਜਾਂਦਾ ਹੈ। ਮਾਇਆ, ਮੋਹ ਤੇ ਮਮਤਾ ਦੇ ਬੰਧਨ ਆਪਣੀ ਪਕੜ ਤੇ ਜਕੜ ਹੋਰ ਤੇਜ਼ ਤੇ ਮਜ਼ਬੂਤ ਕਰ ਲੈਂਦੇ ਹਨ। ਝੂਠੀ ਪ੍ਰੀਤ ਤੇ ਚੰਚਲ ਤ੍ਰਿਸ਼ਨਾ ਸੰਸਾਰੀ ਜੀਵ ਨੂੰ ਅਜਿਹਾ ਘੇਰਦੀ ਹੈ ਕਿ ਉਹ ਸਿਰਜਣਹਾਰ ਨੂੰ ਭੁੱਲ ਜਾਂਦਾ ਹੈ। ਮੌਤ ਨੂੰ ਵਿਸਰ ਜਾਂਦਾ ਹੈ। ਹਉਮੈ 'ਚ ਗੁਆਚ ਆਪਣੇ ਸੁੱਖਾਂ ਤਕ ਸੀਮਿਤ ਹੋ ਜਾਂਦਾ ਹੈ। ਕੂੜੇ ਰਿਸ਼ਤਿਆਂ ਨੂੰ ਪਰਵਾਨ ਕਰਦਾ, ਅਸਲ ਰਾਹ ਤੋਂ ਭਟਕ, ਬੇਚੈਨੀ 'ਚ ਗੁਆਚ ਜਾਂਦਾ ਹੈ। 'ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਅਨ ਕੀ ਸੇਵਾ' ਕੇਵਲ ਉਸ ਦੇ ਜੀਵਨ ਦੀ ਰਾਸ ਹੋ ਕੇ ਰਹਿ ਜਾਂਦੀ ਹੈ। ਹਰਖ-ਸੋਗ, ਮਾਨ-ਅਪਮਾਨ, ਆਸ਼ਾ-ਨਿਰਾਸ਼ਾ ਤੇ ਮਾਇਆ ਦਾ ਜਾਲ ਉਸ ਨੂੰ ਅਜਿਹਾ ਵਸ ਕਰਦਾ ਹੈ ਕਿ ਉਹ ਅੰਮ੍ਰਿਤ ਤੇ ਬਿਖ ਦੀ ਪਛਾਣ ਹੀ ਭੁੱਲ ਜਾਂਦਾ ਹੈ। ਪਰ ਜੇ ਉਸ 'ਤੇ ਗੁਰੂ ਦੀ ਕਿਰਪਾ ਹੋ ਜਾਵੇ ਤਾਂ ਉਸ ਨੂੰ ਅਸਲੀਅਤ ਦੇ ਦਰਸ਼ਨ ਹੋ ਸਕਦੇ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਇਸ ਪ੍ਰਸੰਗ ਵਿੱਚ ਸੰਸਾਰੀ ਜੀਵ ਨੂੰ ਇਕ ਵਿਧੀ ਦੱਸਦੇ ਹਨ :

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ॥
ਕਹੁ ਨਾਨਕ ਸੁਨ ਰੇ ਮਨਾ ਤਿਹਿ ਘਟਿ ਬ੍ਰਹਮ ਨਿਵਾਸ॥

ਮਮਤਾ ਤਜਣੀ ਬੜੀ ਔਖੀ ਹੈ। ਵਸਤਾਂ ਨਾਲ ਹਿੱਤ ਘੱਟ ਕਰਨਾ ਸੰਭਵ ਨਹੀਂ। ਅਜਿਹਾ ਹੋ ਜਾਵੇ ਤਾਂ ਆਤਮਾ ਤੇ ਪਰਮਾਤਮਾ ਵਿੱਚ ਕੋਈ ਦੂਰੀ ਨਹੀਂ ਰਹਿ ਸਕਦੀ। ਕੋਈ ਅੰਤਰ ਨਹੀਂ ਰਹਿ ਸਕਦਾ। ਲੋੜ ਹੈ ਗੁਰੂ ਦੀ ਕਿਰਪਾ ਤੇ ਸਿਮਰਨ ਦੀ। ਜਦੋਂ ਇਹ ਜੁਗਤੀ ਆ ਜਾਵੇ ਤਾਂ :—

ਮਾਈ ਮੈਂ ਧਨੁ ਪਾਇਓ ਹਰਿ ਨਾਮੁ
ਮਨੁ ਮੇਰੋ ਧਾਵਨ ਤੇ ਛੂਟਿਓ
ਕਰਿ ਬੈਠੋ ਬਿਸਰਾਮੁ॥ ੧॥ ਰਹਾਉ॥

ਤੇ ਅੱਗੋਂ ਗੁਰੂ ਤੇਗ਼ ਬਹਾਦਰ ਸਾਹਿਬ ਫੁਰਮਾਉਂਦੇ ਹਨ :—

ਲੋਭ ਮੋਹ ਪਰਸਿ, ਨ ਸਾਕੈ ਰਾਹੀ ਭਗਤਿ ਭਗਵਾਨ॥

ਮਾਇਆ ਤੇ ਮਮਤਾ ਦਾ ਤਿਆਗ ਮਨ ਨੂੰ ਨਿਰਮਲ ਕਰਦਾ ਹੈ। ਲੋਭ ਮੋਹ ਤੋਂ ਛੁਟਕਾਰਾ ਦੁਆਉਂਦਾ ਹੈ ਤੇ ਸਿਮਰਨ ਵੱਲ ਰੁਚਿਤ ਕਰਦਾ ਹੈ। ਇਸ ਸੋਝੀ ਸਦਕਾ ਸੰਸਾਰੀ ਜੀਵ ਦਾਤਾ ਨੂੰ ਨਹੀਂ ਭੁੱਲ ਸਕਦਾ। ਅਗਿਆਨਤਾ ਵਿੱਚ ਉਹ ਦਾਤੇ ਨੂੰ ਭੁੱਲ, ਦਾਤਾਂ ਦਾ ਚਾਕਰ ਹੀ ਹੋ ਕੇ ਰਹਿ ਜਾਂਦਾ ਹੈ। ਨਾਸ਼ਮਾਨ ਤੇ ਅਬਿਨਾਸੀ ਨੂੰ ਤਿਆਗ ਜਾਂ ਭੁੱਲ ਕੇ ਅੰਮ੍ਰਿਤ ਨੂੰ ਬਿਖ, ਤੇ ਬਿਖ ਨੂੰ ਅੰਮ੍ਰਿਤ ਸਮਝ ਬੈਠਦਾ ਹੈ।

ਮਨੁੱਖ ਮਾਇਆ ਦਾ ਦਾਸ ਹੋ ਕੇ ਪ੍ਰਭੂ ਤੋਂ ਵਿਛੜ ਜਾਂਦਾ ਹੈ। ਇਹ ਬੇਮੁੱਖਤਾ ਸੰਸਾਰੀ ਜੀਵ ਦਾ ਸਦੀਵੀ ਵਿਯੋਗ ਤੇ ਵਿਸ਼ਾਦ ਹੈ। ਗੁਰਬਾਣੀ ਦੇ ਚਾਨਣ ਵਿੱਚ ਮਮਤਾ 'ਇਸ ਸਾਰੇ ਸਰਾਪ ਦਾ ਕਾਰਨ ਹੈ। ਮਮਤਾ 'ਚੋਂ ਪੈਦਾ ਹੋਈ ਇਸ ਮ੍ਰਿਗ ਤ੍ਰਿਸ਼ਨਾਂ ਨੂੰ ਗੁਰੂ ਅਮਰਦਾਸ ਜੀ ਨੇ 'ਮਾਇਆ ਮੋਹ ਆਗਿਆਨੁ ਹੈ ਬਿਖੁਸ ਅਤਿ ਭਾਰੀ', ਦਾ ਨਾਂ ਦਿੱਤਾ ਹੈ ਕਿਉਂਕਿ ਮਨੁੱਖ ਮਮਤਾ ਵੱਸ, ਕਾਮ, ਕਰੋਧ, ਲੋਭ, ਮੋਹ ਤੇ ਅਹੰਕਾਰ ਵਿਕਾਰਾਂ ਨੂੰ ਭੋਗਦਾ ਵੀ ਅਤ੍ਰਿਪਤ ਰਹਿੰਦਾ ਹੈ। ਵਿਕਾਰਾਂ ਦੀ ਧੁੰਦ ਵਿੱਚ ਉਹ ਆਪਣਾ ਰਾਹ ਭੁੱਲ ਜਾਂਦਾ ਹੈ। ਆਪਣੇ ਮਾਰਗ ਤੋਂ ਥਿੜਕਦਾ ਹੈ। ਬੰਧਨਾਂ ਵਿੱਚ ਪੈਂਦਾ ਹੈ ਪਰ ਜੇ ਇਹ ਜੀਵ ਮਮਤਾ ਦੇ ਗੇੜੇ 'ਚੋਂ ਨਿਕਲ ਕੇ ਸਿਮਰਨ ਵੱਲ ਆ ਜਾਵੇ ਤਾਂ ਉਸ ਦੇ ਤਨ ਮਨ ਨੂੰ ਚੈਨ ਆ ਸਕਦੀ ਹੈ। ਗੁਰੂ ਗੋਬਿੰਦ ਸਿੰਘ ਜੀ ਆਖਦੇ ਹਨ :

ਕਾਮ ਕ੍ਰੋਧ ਹੰਕਾਰ ਲੋਭ ਫੁਨ
ਮੋਹ ਨ ਮਨ ਸੋ ਲਿਆਵੈ॥
ਤਬ ਹੀ ਆਤਮ ਤਤ ਕੋ ਦਰਸੈ
ਪਰਮ ਪੁਰਖ ਕਹ ਪਾਵੈ॥ (ਸ਼ਬਦ ਹਜ਼ਾਰੇ ਪਾਤਸ਼ਾਹੀ 20)

ਇਸ ਤਰ੍ਹਾਂ ਗੁਰਮਤਿ ਵਿੱਚ ਮਮਤਾ ਤੋਂ ਪੈਦਾ ਹੋਣ ਵਾਲੇ ਵਿਕਾਰਾਂ ਨੂੰ, ਮਨ ਤੋਂ ਪਰੇ ਰੱਖਣ ਨਾਲ 'ਪਰਮ ਪੁਰਖ' ਤਕ ਪੁੱਜਣ ਦਾ ਇਕ ਰਸਤਾ ਨਜ਼ਰ ਆਉਂਦਾ ਹੈ।

ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

ਅੰਤਰਿ ਸ਼ਬਦੁ ਨਿਰੰਤਰਿ ਮੁਦ੍ਰਾ
ਹਉਮੈਂ ਮਮਤਾ ਦੂਰਿ ਕਰੀ
ਕਾਮ ਕ੍ਰੋਧ ਅਹੰਕਾਰ ਨਿਵਾਰੇ
ਗੁਰੂ ਕਾ ਸ਼ਬਦਿ ਸੁ ਸਮਝ ਪਰੀ (ਸਿਧ ਗੋਸਟਿ)

ਗੁਰੂ ਸ਼ਬਦ ਰਾਹੀਂ ਗੁਰਮੁਖਿ ਸਾਚਿ ਵਿਚ ਸਮਾ ਜਾਂਦਾ ਹੈ ਪਰ ਮਨਮੁਖਿ ਸੰਸਾਰੀ ਚੱਕਰ 'ਚ ਫਸਿਆ ਰਹਿੰਦਾ ਹੈ। ਗੁਰੂ ਅਰਜਨ ਦੇਵ ਜੀ ਸੰਬੋਧਨ ਕਰਦੇ ਹਨ :

ਨਾਮ ਨਿਧਾਨ ਗੁਰਮੁਖਿ ਜੋ ਜਪਤੇ॥
ਬਿਖੁ ਮਾਇਆ ਮਹਿ ਨਾ ਓਇ ਖਪਤੇ॥

ਗੁਰੂ ਸਾਹਿਬ ਅੱਗੋਂ ਆਖਦੇ ਹਨ :—

ਸਾਸਿ ਸਾਸਿ ਸਿਮਰਹੁ ਗੋਬਿੰਦ॥
ਮਨ ਅੰਤਰ ਕੀ ਉਤਰੈ ਚਿੰਦ॥

ਇਸ ਤਰ੍ਹਾਂ ਸਾਸਿ ਸਾਸਿ ਸਿਮਰਨ ਨਾਲ ਮਨ ਦੀ ਮੈਲ ਦੂਰ ਹੋ ਸਕਦੀ ਹੈ। ਚਿੰਤਾ ਲੱਥ ਸਕਦੀ ਹੈ। ਦੁਬਿਧਾ ਮੁਕ ਸਕਦੀ ਹੈ। ਇਸ ਤਰ੍ਹਾਂ ਗੁਰਬਾਣੀ ਦੇ ਚਾਨਣ ਵਿੱਚ ਮਮਤਾ ਸੰਸਾਰੀ ਜੀਵ ਦੇ ਸੰਕਲਪ ਤੇ ਮਜਬੂਰੀ ਦੀ ਥਾਂ ਗੁਰੂ ਸਾਹਿਬਾਨ ਦੇ ਆਸ਼ੇ ਅਨੁਸਾਰ ਪ੍ਰੇਮਾ ਭਗਤੀ ਦੇ ਦ੍ਰਿਸ਼ਟੀਕੋਣ ਤੋਂ ਅਪਣਾਉਣ ਯੋਗ ਤੇ ਮਾਣਨ ਯੋਗ ਹੈ ਪਰ ਲੋੜ ਹੈ ਕਿ ਸੰਸਾਰੀ ਜੀਵ ਮਮਤਾ ਦਾ ਅਸਲ ਭਾਵ ਤੇ ਸੰਕਲਪ ਸਮਝ ਸਕੇ।

# ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਪੈਗ਼ਾਮ

ਬਾਬਾ ਫ਼ਰੀਦ ਤੋਂ ਪਿੱਛੋਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਵਿੱਚ ਤਿਆਗ ਕੇ ਵੈਰਾਗ ਦੀ ਭਾਵਨਾ ਦੀਰਘ ਰੂਪ ਵਿੱਚ ਪ੍ਰਗਟ ਹੋਈ ਹੈ। ਨਿਰਾਸਾ ਤੇ ਨਾਸ਼ਮਾਨਤਾ ਦੇ ਜ਼ਿਕਰ ਵਿੱਚ ਉਪਰਾਮਤਾ ਦੀ ਸੁਰ ਵਧੇਰੇ ਡੂੰਘੀ ਅਨੁਭਵ ਹੁੰਦੀ ਹੈ। ਕੀ ਇਹ ਸੁਰ ਭਾਂਜਵਾਦੀ ਹੈ? ਜਾਂ ਕੀ ਇਹ ਜ਼ਿੰਦਗੀ ਦੇ ਯਥਾਰਥ ਦਾਂ ਜ਼ਿਕਰ ਨਹੀਂ? ਇਹ ਕਿਹੜੇ ਦੁੱਖ ਦੀ ਭਾਵਨਾ ਹੈ। ਜੇ ਦੇਖਿਆ ਜਾਵੇ ਤਾਂ ਸੰਸਾਰ ਵਿੱਚ ਥਿਰ ਕੁੱਝ ਨਹੀਂ। ਜਦੋਂ ਕਿਸੇ ਪਾਸੇ ਵੀ ਥਿਰਤਾ ਨਹੀਂ ਤਾਂ ਫੇਰ ਅਸਲੀਅਤ ਦਾ ਬਿਆਨ ਨਿਰਾਸ਼ਮਈ ਕਿਵੇਂ ਹੋਇਆ? ਬਾਬਾ ਫ਼ਰੀਦ ਤੇ ਸ੍ਰੀ ਗੁਰੂ ਤੇਗ਼ ਬਹਾਦਰ ਇਸ ਯਥਾਰਥ ਨੂੰ ਬਿਆਨ ਕਰਦੇ ਮਨੁੱਖ ਨੂੰ ਉਹਦੇ ਅਸਲੇ ਤੋਂ ਜਾਣੂੰ ਕਰਵਾਉਣ ਦੇ ਯਤਨ ਵਿੱਚ ਇਸ ਨਾਸ਼ਮਾਨਤਾ ਦੇ ਚਿੱਤਰ ਵੱਖ-ਵੱਖ ਪਹਿਲੂਆਂ ਤੋਂ ਖਿੱਚਦੇ ਹਨ। ਇਹ ਚਿੱਤਰ ਕਿਤੇ ਕਿਤੇ ਦਿਲ ਕੰਬਾਉ ਅਵਸਥਾ ਦਾ ਰੂਪ ਵੀ ਧਾਰਨ ਕਰ ਜਾਂਦੇ ਹਨ। ਜਿਵੇਂ ਫ਼ਰੀਦ ਜੀ ਆਖਦੇ ਹਨ :

ਚਲਿ ਚਲਿ ਗਈਆਂ ਪੰਖੀਆ ਜਿਨੀ ਵਸਾਏ ਤਲ
ਫ਼ਰੀਦਾ ਸਰ ਭਰਿਆ ਭੀ ਚਲਸੀ ਥਕੇ ਕਵਲ ਇਕਲ॥

ਇਸ ਇਕੱਲ ਦਾ ਅਹਿਸਾਸ, ਮਨੁੱਖੀ ਜ਼ਿੰਦਗੀ ਨੂੰ 'ਕੰਧੀ ਉੱਤੇ ਰੁਖੜਾ ਤੇ ਕੱਚੇ ਭਾਂਡੇ ਰਖੀਐ ਕਿਚਰ ਤਾਈਂ ਨੀਰ' ਦੇ ਰੂਪ ਵਿੱਚ ਵੇਖਦਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਏਸੇ ਇਕੱਲ ਨੂੰ ਮਹਿਸੂਸ ਕਰਦੇ ਹੋਏ ਆਖਦੇ ਹਨ :

ਸਮ ਸੁਪਨੇ ਕੈ ਇਹ ਜਗ ਜਾਨ
ਬਿਨਸੇ ਛਿਨ ਮੈ ਸਾਚੀ ਮਾਨ

'ਥਿਰ ਨਾ ਰਹਿਣ ਤੇ' ਬਿਨਸਣ ਦਾ ਖ਼ਿਆਲ ਮਨੁੱਖੀ ਸੋਚ ਨੂੰ ਜਗ ਰਚਨਾ ਦੇ ਝੂਠੇ ਹੋਣ ਦਾ ਤਸੱਵਰ ਦਿੰਦਾ ਹੈ। ਇਹੋ ਸੋਚ ਸੰਸਾਰ ਨੂੰ ਸੁਪਨਾ, ਧੂੰਏ ਦਾ ਪਹਾੜ, ਬਾਦਰ ਕੀ ਛਾਈ, ਪੇਖਨਾ, ਬਾਲੂ ਕੀ ਭੀਤ, ਜਲ ਤੇ ਬੁਦਬੁਦਾ ਤੇ ਮ੍ਰਿਗ ਤ੍ਰਿਸ਼ਨਾ ਆਦਿ ਦਾ ਰੂਪ ਦਿੰਦੀ ਹੈ। ਨਾਸ਼ਮਾਨਤਾ ਯਥਾਰਥ ਹੈ। ਜਗ ਰਚਨਾ ਨੂੰ ਝੂਠ ਕਹਿਣ ਤੋਂ ਭਾਵ ਇਹ ਨਹੀਂ ਕਿ ਉਤਪਤੀ ਨਹੀਂ ਹੋਣੀ ਚਾਹੀਦੀ। ਸਗੋਂ ਗੁਰੂ ਸਾਹਿਬ ਦਾ ਆਸ਼ਾ ਇਹ ਜਾਪਦਾ ਹੈ ਕਿ ਮਨੁੱਖ ਨੂੰ ਦੁਨਿਆਵੀ ਵਿਸ਼ੇ ਵਿਕਾਰਾਂ ਵਿੱਚ ਲੀਨ ਨਹੀਂ ਹੋਣਾ ਚਾਹੀਦਾ। ਇਹ ਵਿਸ਼ੇ ਜਾਂ ਦੁਨੀਆਂ ਦੇ ਭੋਗ ਮਨੁੱਖ ਨੂੰ ਅਣਮਨੁੱਖੀ ਵਿਚਾਰ, ਵਿਹਾਰ ਤੇ ਅਚਾਰ ਦਿੰਦੇ ਹਨ। ਇਸ ਦੁੱਖ ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਮਹਿਸੂਸ ਕਰਦੇ ਹੋਏ ਜਗ ਰਚਨਾ ਨੂੰ ਝੂਠ ਇਸ ਲਈ ਕਹਿੰਦੇ ਹਨ ਤਾਂ ਜੋ ਮਨੁੱਖ ਮਨੁੱਖੀ ਕਦਰਾਂ ਨਾ ਗੁਆ ਬੈਠੇ। ਥਿੜਕੇ ਹੋਏ ਮਨੁੱਖ ਜਾਂ ਗਏ ਗੁਆਚੇ ਮਨੁੱਖ ਨੂੰ ਜਗਾਉਣ

ਲਈ ਸਹਿਨਸ਼ੀਲਤਾ, ਨਿਮਰਤਾ, ਮਿੱਠਤ, ਸਬਰ ਸੰਤੋਖ, ਬੁਰੇ ਦਾ ਭਲਾ ਕਰਨ ਲਈ ਤੇ ਮੰਦਾ ਨਾ ਬੋਲਣਾ ਦੇ ਨਾਲ-ਨਾਲ ਹੀ ਚੰਗੇ ਅਮਲ ਕਰਨ ਦੀ ਸਿੱਖਿਆ ਦਾ ਉਦੇਸ਼ ਵੀ ਸ਼ਾਮਲ ਨਜ਼ਰ ਆਉਂਦਾ ਹੈ। ਬਾਬਾ ਫ਼ਰੀਦ ਤੇ ਗੁਰੂ ਤੇਗ਼ ਬਹਾਦਰ ਮਨੁੱਖ ਨੂੰ ਸਦਾਚਾਰਕ ਤੌਰ 'ਤੇ ਇਕ ਨਿਰੋਗ ਨਾਗਰਕ ਵੇਖਣਾ ਚਾਹੁੰਦੇ ਸਨ। ਉਹ ਨਾਗਰਿਕ ਜਿਹੜਾ ਆਪਣੀ ਹਯਾਤੀ ਦੇ ਨਾਲ-ਨਾਲ ਆਪਣੇ ਵਸੇਬੇ (ਸਮਾਜ) ਲਈ ਇਕ ਲਾਹੇਮੰਦ ਗੁਰਮੁਖ ਹੋਵੇ। ਉਹ ਗੁਰਮੁਖ ਜਿਹੜਾ 'ਕਿਰਤ ਕਰਨ, ਵੰਡ ਛਕਣ ਤੇ ਨਾਮ ਜਪਣ ਦੇ ਸਮਾਜਵਾਦੀ ਚਿੰਤਨ ਦਾ ਅੰਗ ਸੰਗ ਹੁੰਦਾ ਹੋਇਆ, ਸਾਰੇ ਮੁਆਸਰੇ (ਸਮਾਜ) ਦਾ ਮਾਨ ਤੇ ਤਾਨ ਹੋ ਸਕੇ।' ਮਨੁੱਖੀ ਸਮਾਜ ਮਨੁੱਖੀ ਹੋਣਾ ਚਾਹੀਦਾ ਹੈ। ਜੇ ਸਮਾਜ ਵਿੱਚ ਗ਼ਲਤ ਤੇ ਭ੍ਰਿਸ਼ਟ ਆਰਥਿਕ, ਸਮਾਜਿਕ, ਰਾਜਨੀਤਕ, ਧਾਰਮਿਕ ਜਾਂ ਸਦਾਚਾਰਕ ਉਸਾਰ ਹੋਵੇ ਤਾਂ ਮਨੁੱਖੀ ਰਿਸ਼ਤੇ ਦਮ ਤੋੜ ਕੇ ਰਹਿ ਜਾਂਦੇ ਹਨ। ਮਨੁੱਖੀ ਰਿਸ਼ਤੇ ਸਦਾ ਹੀ ਸਮਾਜਵਾਦੀ ਪੈਂਤੜੇ ਤੇ ਹੀ ਉਸਾਰ ਸਕਦੇ ਹਨ। ਇੱਕ ਸਮਾਜਵਾਦੀ ਨਿਜ਼ਾਮ ਤੇ ਸਮਾਜ ਹੀ ਸਹੀ ਮਨੁੱਖੀ ਰਿਸ਼ਤਿਆਂ ਨੂੰ ਸੇਧ ਦੇ ਸਕਦਾ ਹੈ।

ਗੁਰੂ ਤੇਗ਼ ਬਹਾਦਰ ਜੀ ਦੇ ਸਮੇਂ, ਸਮਾਜ ਤੇ ਨਿਜ਼ਾਮ ਇਖਲਾਕੀ ਕਦਰਾਂ ਕੀਮਤਾਂ ਗੁਆ ਕੇ ਬੇਚੈਨੀ 'ਚੋਂ ਗੁਜ਼ਰ ਰਿਹਾ ਸੀ। ਹਰ ਪਾਸੇ ਮਾਰ ਧਾੜ ਸੀ। ਹਾਕਮ ਟੋਲਾ ਜਬਰ ਤੇ ਜ਼ੁਲਮ ਤੇ ਤੁਲਿਆ ਹੋਇਆ ਸੀ। ਪਰਜਾ ਵਿਸ਼ਾਦ 'ਚੋਂ ਗੁਜ਼ਰ ਰਹੀ ਸੀ। ਹੱਕ ਤੇ ਸੱਚ ਲਿਤਾੜੇ ਜਾ ਰਹੇ ਸਨ। ਸਮੇਂ ਦੇ ਹਾਲਾਤ ਹੀ ਸਨ ਜਿਨ੍ਹਾਂ ਕਾਰਨ ਗੁਰੂ ਤੇਗ਼ ਬਹਾਦਰ ਸਾਹਿਬ ਦੀ ਪ੍ਰਤਿਭਾ ਵਿੱਚੋਂ ਵੈਰਾਗ ਤੇ ਤਿਆਗ ਦੀ ਭਾਵਨਾ ਪ੍ਰਬਲ ਹੋ ਰਹੀ ਸੀ। ਉਹ ਆਖ ਰਹੇ ਸਨ—

ਸੁਖ ਦੁਖ ਦੋਨੋ ਸਮ ਕਰ ਜਾਨੈ,
ਅਉਰ ਮਾਨੁ ਅਪਮਾਨਾ॥
ਹਰਖ ਸੋਗ ਤੇ ਰਹੈ ਅਤੀਤਾ
ਤਿਨਿ ਜਗਿ ਤਤੁ ਪਛਾਨਾ॥

ਅਤੇ ਨਾਲ ਹੀ—

ਉਸਤਤਿ ਨਿੰਦਾ ਦੋਊ ਤਿਆਗੇ ਖੋਜੈ ਪਦ ਨਿਰਬਾਨਾ,
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ।

ਗੁਰਮੁਖ ਦੇ ਇਹ ਲੱਛਣ ਧਾਰਨ ਕਰਨਾ ਵਿਰਲਿਆਂ ਦਾ ਹੀ ਕੰਮ ਹੈ। ਇਨਸਾਨ ਮੋਹ ਮਾਇਆ ਦੇ ਜਾਲ ਵਿੱਚ ਫੱਸ ਕੇ 'ਅਕਲ ਲਤੀਫ਼' ਨਾ ਰਹਿੰਦਾ ਹੋਇਆ 'ਕਾਲੇ ਲੇਖ' ਲਿਖਦਾ ਹੈ। ਅਚਿੰਤੇ ਬਾਜ ਪੈਣ ਦਾ ਡਰ ਵਿਸਰ ਕੇ ਮੇਰੀ ਮੇਰੀ ਕਰਦਾ ਪਸ਼ੂ ਦਾ ਰੂਪ ਧਾਰ ਲੈਂਦਾ ਹੈ। ਗੁਆਚੇ ਹੋਏ ਮਨੁੱਖ ਨੂੰ ਗੁਰੂ ਸਾਹਿਬ ਚੇਤਾ ਕਰਾਉਂਦੇ ਹਨ :

ਕਾਲਿ ਬਿਆਲੁ ਜਿਉ ਪਰਿਉ ਡੋਲੈ ਮੁਖ ਪਸਾਰੇ ਮੀਤੁ,
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝ ਰਾਖਉ ਚੀਤੁ।

ਜਦੋਂ ਕਾਲ ਨੇ ਬਿੱਲੇ ਦੀ ਤਰ੍ਹਾਂ ਝਪੱਟ ਮਾਰਨੀ ਹੈ ਤਾਂ ਮਨੁੱਖ ਹਉਮੈ ਵਿੱਚ ਕਿਉਂ

ਪਾਗਲ ਹੋਇਆ ਫਿਰੇ? ਇਹ ਜਾਣਦਿਆਂ ਹੋਇਆਂ ਵੀ ਕਿ ਕੁਝ ਥਿਰ ਨਹੀਂ ਮੌਤ ਅਵਸ਼ ਹੈ। ਮਨੁੱਖ ਨਿਰਮਲ ਤੇ ਨਿਰਲੇਪ ਹੋਣ ਦੀ ਕੋਸ਼ਿਸ਼ ਨਹੀਂ ਕਰਦਾ। ਗੁਰੂ ਤੇਗ਼ ਬਹਾਦਰ ਸਾਹਿਬ ਮੌਤ ਦੇ ਭੈ ਜਾਂ ਨਾਸ਼ਮਾਨਤਾ ਦੇ ਜ਼ਿਕਰ ਵਿੱਚ ਦੁਨਿਆਵੀ ਮਨੁੱਖ ਨੂੰ ਤਿਆਗ ਜਾਂ ਵੈਰਾਗ ਵਿੱਚ ਹੀ ਹੱਥਲ ਕਰਕੇ ਸੁੱਟਣਾ ਨਹੀਂ ਚਾਹੁੰਦੇ ਸਨ। ਉਹ ਅਸਲੇ ਤੇ ਉਹਲੇ ਦੀ ਪਹਿਚਾਣ ਕਰਾਉਣਾ ਚਾਹੁੰਦੇ ਸਨ। ਹਰ ਪਾਸੇ ਸੰਜਮ ਤੇ ਸੰਕੋਚ ਦਾ ਪਾਠ ਦੇ ਰਹੇ ਸਨ। ਮੌਤ ਤੇ ਪ੍ਰਭੂ ਨੂੰ ਯਾਦ ਕਰਨ ਲਈ ਪ੍ਰੇਰ ਰਹੇ ਸਨ। ਉਹ ਆਖਦੇ ਸਨ :

ਚਿੰਤਾ ਤਾ ਕੀ ਕੀਜਿਐ ਜੋ ਅਨਹੋਣੀ ਹੋਇ,
ਇਹ ਮਾਰਗ ਸੰਸਾਰ ਕੋ ਨਾਨਕ ਥਿਰ ਨਹੀ ਕੋਇ॥

ਮਨੁੱਖ ਦੇ ਹੱਥ ਵਿੱਚ ਨਾ ਜਨਮ ਹੈ ਨਾ ਮਰਨ। ਗੁਰਮਤਿ ਅਨੁਸਾਰ ਹਰਿ ਨੂੰ ਜਿਵੇਂ ਭਾਉਂਦਾ ਹੈ ਉਸੇ ਤਰ੍ਹਾਂ ਹੁੰਦਾ ਹੈ। ਉਸ ਦੀ ਨਦਰ ਤੇ ਰਜ਼ਾ ਅਨੁਸਾਰ ਜੀਵ ਕਰਮ ਕਮਾਉਂਦਾ ਹੈ। ਉਹਦੇ ਆਪਣੇ ਵਸ ਕੁੱਝ ਵੀ ਨਹੀਂ।

"ਕਹੁ ਨਾਨਕ ਸੁਣ ਰੇ ਮਨਾ
ਹਰਿ ਭਾਵੈ ਸੋ ਹੋਇ"

ਇਸੇ ਲਈ "ਨਾਨਕ ਹਰਿ ਮੁਨਿ ਗਾਇ ਲੈ ਛਾਡਿ ਸਗਲ ਜੰਜਾਲ" ਦਾ ਸੰਦੇਸ਼ ਗੁਰੂ ਸਾਹਿਬ ਦੇ ਰਹੇ ਹਨ। ਉਹਨਾਂ ਅਨੁਸਾਰ :—

ਨਾਮ ਰਹਿਓ ਸਾਧੂ ਰਹਿਓ, ਰਹਿਓ ਗੁਰੂ ਗੋਬਿੰਦ,
ਕਹੁ ਨਾਨਕ ਇਹ ਜਗਤ ਮੇ, ਕਿਨ ਜਪਿਓ ਗੁਰਮੰਤ।

ਜਾਂ

ਨਾਨਕ ਥਿਰ ਹਰ ਭਗਤ ਹੈ,
ਤਿਹ ਰਾਖੈ ਮਨ ਮਾਹਿ।

ਥਿਰ ਰਹਿਣ ਵਾਲੀ ਚੀਜ਼ ਨਾਮ ਹੈ, ਹਰਿ ਦਾ ਭਗਤ ਹੈ। ਸਾਧੂ ਹੈ। ਇਹ ਸੰਸਾਰ ਪਰਮ ਪੁਰਖ ਦਾ ਖੇਲ ਹੈ। ਪ੍ਰਭੂ ਬੇਅੰਤ, ਅਗਮ ਅਗੋਚਰ, ਨਿਰਭਉ, ਨਿਰਵੈਰ ਹੈ ਤੇ ਅਕਾਲ ਹੈ ਜੋ ਘੱਟ-ਘੱਟ ਵਿੱਚ ਵਸ ਰਿਹਾ ਹੈ :—

ਕਾਹੇ ਰੇ ਬਨ ਖੋਜਨ ਜਾਈ,
ਸਰਬ ਨਿਵਾਸੀ ਸਦਾ ਅਲੇਪਾ,
ਤੋਹੀ ਸੰਗਿ ਸਮਾਈ।

ਇਸੇ ਲਈ ਜਿਹੜਾ ਪ੍ਰਾਣੀ ਉਸ ਨੂੰ ਸਿਮਰਦਾ ਹੈ ਉਹ ਹਰਿ ਦਾ ਰੂਪ ਹੋ ਜਾਂਦਾ ਹੈ। ਗੁਰੂ ਸਾਹਿਬ ਫਰਮਾਉਂਦੇ ਹਨ :

ਜੋ ਪ੍ਰਾਣੀ ਨਿਸਿਦਿਨ ਭਜੈ ਰੂਪ ਰਾਮ ਤਹਿ ਜਾਨ,
ਹਰਿ ਜਨਿ ਹਰਿ ਅੰਤਰ ਨਹੀ ਨਾਨਕ ਸਾਚੀ ਮਾਨ।

ਉਹ ਆਖਦੇ ਹਨ, "ਹੇ ਮਨ ਰਾਮ ਸਿਉ ਕਰਿ ਪ੍ਰੀਤ।" ਉਸ ਦੇ ਭਜਨ ਬਿਨਾਂ ਸੁਪਨੇ ਵਿੱਚ ਵੀ ਸੁੱਖ ਪ੍ਰਾਪਤ ਨਹੀਂ ਹੁੰਦਾ। "ਹਰ ਕੋ ਨਾਮ ਸਦਾ ਸੁਖਦਾਈ" ਹੈ। ਇਸੇ

ਲਈ ਜ਼ਰੂਰੀ ਹੈ। "ਦੁਖ ਹਰਤਾ ਹਰਿ ਨਾਮ ਪਛਾਨੋ" ਕਿਉਂਕਿ ਉਹ ਸੁੱਖ ਦਾਤਾ ਹੈ। ਉਸ ਦੀ ਪ੍ਰਾਪਤੀ ਲਈ ਜ਼ਰੂਰੀ ਹੈ ਕਿ ਮਨੁੱਖ ਲੋਭ, ਮੋਹ, ਹੰਕਾਰ ਨੂੰ ਤਿਆਗੇ। ਮਨੁੱਖਾ ਜਨਮ ਦੁਰੱਲਭ ਹੈ। ਇਹ ਅਕਾਰਥ ਨਹੀਂ ਜਾਣਾ ਚਾਹੀਦਾ ਗੁਰੂ ਜੀ ਆਖਦੇ ਹਨ :—

'ਜਿਹਿ ਪ੍ਰਾਣੀ ਹਰਿ ਜਸੁ ਕਹਿਓ ਨਾਨਕ ਤਿਹਿ ਜਗਜੀਤ'

ਤਿਆਗ ਤੇ ਵੈਰਾਗ ਦੀ ਭਾਵਨਾ ਵਿੱਚ ਨਾਸ਼ਮਾਨਤਾ ਦਾ ਚਿੱਤਰ ਜਿਹੜੇ ਰੂਪ ਵਿੱਚ ਆਇਆ ਹੈ, ਉਹ ਉਸ ਵਿਜੋਗ ਦਾ ਦੁੱਖ ਹੈ, ਜਿਸ ਸਦਕਾ ਮਨੁੱਖ ਆਪਣੇ ਅਸਲੇ ਤੋਂ ਪਰੇ, ਉਹਲੇ ਵਿੱਚ ਭਟਕਦਾ ਹੈ ਤੇ ਭਰਮ ਜਾਲ ਵਿੱਚ ਫਸਦਾ ਹੈ। ਯਥਾਰਥ ਤੋਂ ਬੇਮੁਖ ਹੁੰਦਾ ਹੈ। ਆਪੇ ਵਿੱਚ ਗੁਆਚਦਾ ਹੈ। ਇਹ ਸੁਰ ਭਾਂਜਵਾਦੀ ਨਹੀਂ ਸਗੋਂ ਮਨੁੱਖੀ ਅਹਿਸਾਸ ਪੈਦਾ ਕਰਨ ਲਈ ਇਕ ਯਤਨ ਤੇ ਪੈਂਤੜਾ ਹੈ। ਮਨੁੱਖ ਨਿਮਾਣਾ ਤੇ ਨਿਤਾਣਾ ਹੈ। ਹਰ ਪਾਸੇ ਅਥਿਰਤਾ ਦਾ ਸੰਕਲਪ ਮਨੁੱਖੀ ਸੋਚ ਨੂੰ ਸਹੀ ਰਾਹੇ ਪਾਉਣ ਲਈ ਇੱਕ ਹੰਭਲਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਦਾ ਇਹ ਪੈਗਾਮ ਸਦਾ ਹੀ ਸਹੀ ਸੇਧ ਦਿੰਦਾ ਰਹੇਗਾ।

# ਸ੍ਰੀ ਗੁਰੂ ਤੇਗ਼ ਬਹਾਦਰ ਤੇ ਬਾਬਾ ਫ਼ਰੀਦ ਦੀ ਬਾਣੀ

"ਆਦਿ ਗ੍ਰੰਥ" ਵਿੱਚ ਬਾਬਾ ਫ਼ਰੀਦ ਸੱਭ ਤੋਂ ਪਹਿਲੇ ਤੇ ਗੁਰੂ ਤੇਗ ਬਹਾਦਰ ਸੱਭ ਤੋਂ ਆਖ਼ਰੀ ਸੂਫ਼ੀ, ਗੁਰੂ, ਭਗਤ, ਸੰਤ ਤੇ ਸਾਈਂ ਰੰਗ ਰੱਤੇ ਕਵੀ ਹਨ, ਜਿਨ੍ਹਾਂ ਦੀ ਬਾਣੀ ਵਿੱਚ ਤਿਆਗ਼ ਤੇ ਵੈਰਾਗ ਦੀ ਭਾਵਨਾ ਹੈ। ਇਸ ਭਾਵਨਾ ਪਿੱਛੇ ਮਨੁੱਖ ਮਾਤਰ ਨੂੰ ਇਕ ਨੇਕ ਇਨਸਾਨ ਬਨਣ ਦੀ ਪ੍ਰੇਰਨਾ ਦਾ ਸੰਕਲਪ ਹੈ। ਉਹ ਸੰਕਲਪ ਜਿਹੜਾ ਹਉਮੈ ਨੂੰ ਖ਼ਤਮ ਕਰਕੇ ਹਰਿ ਦੀ ਚਰਨੀ ਲੱਗਣ, ਉਸ ਦੀ ਮਹਿਮਾ ਤੇ ਉਸ ਦੇ ਸਿਮਰਨ 'ਤੇ ਜ਼ੋਰ ਦਿੰਦਾ ਹੈ। ਇਹ ਹਰਿ, ਕਰਤਾ ਪੁਰਖ, ਬੇਅੰਤ, ਅਗੰਮ ਅਗੋਚਰ, ਅਪਰ ਅਪਾਰ ਤੇ ਅਕਾਲ ਹੈ। ਸਰਬ ਵਿਆਪਕ ਤੇ ਘਟ ਘਟ ਵਿੱਚ ਰਵਿ ਰਿਹਾ ਹੈ। ਫ਼ਰੀਦ ਜੀ ਆਖਦੇ ਹਨ :—

ਫ਼ਰੀਦਾ ਖਾਲਕੁ ਖਲਕ ਮਹਿ, ਖਲਕ ਵਸਹਿ ਰੱਬ ਮਾਹਿ
ਮੰਦਾ ਕਿਸ ਨੋ ਆਖੀਐ, ਜਾਂ ਤਿਸ ਬਿਨੁ ਕੋਈ ਨਾਹਿ

ਜਿੱਥੇ ਖਲਕ ਤੇ ਖਾਲੁਕ ਵਿੱਚ ਕੋਈ ਅੰਤਰ ਨਹੀਂ। ਜਾਂ 'ਤਿਸੁ ਬਿਨੁ ਕੋਈ ਨਾਹਿ' ਅਜਿਹੀ ਸੋਚ ਤੇ ਵਿਚਾਰ ਹੈ ਜਿੱਥੇ ਮਨੁੱਖ ਨੂੰ ਸੱਚ ਦੀ ਪਛਾਣ ਹੁੰਦੀ ਹੈ। ਸੱਚ ਦਾ ਮਾਰਗ, ਉਹ ਮਾਰਗ ਹੈ ਜਿਸ 'ਤੇ ਤੁਰਦਾ ਮਨੁੱਖ ਆਪਣੀ ਮੰਜ਼ਲ, ਸੱਚ ਖੰਡ ਜਾਂ ਮਾਰਫਤ ਤੀਕ ਪੁੱਜ ਜਾਂਦਾ ਹੈ। ਗੁਰੂ ਤੇਗ਼ ਬਹਾਦਰ ਅਨੁਸਾਰ ਉਹੋ ਪਰਮਪੁਰਖ, "ਸਭ ਸੁਖ ਦਾਤਾ ਰਾਮ ਹੈ, ਦੂਸਰ ਨਾਹਿ ਕੋਇ"। ਇਸ ਲਈ ਮਨੁੱਖ ਦਾ ਪ੍ਰਭੂ ਤੋਂ ਵਿਛੜਣ ਦਾ ਵਿਜੋਗ ਅਜਿਹੀ ਸਥਿਤੀ ਹੈ ਜਿੱਥੇ ਦੁਨਿਆਵੀ ਜੀਵ ਮੋਹ, ਮਾਇਆ, ਕਾਮ, ਕਰੋਧ ਤੇ ਹੰਕਾਰ ਵਸ ਹੋ ਕੇ ਉਸ ਸਿਰਜਣਹਾਰ ਨੂੰ ਭੁੱਲ ਕੇ ਭਟਕਦਾ ਹੈ। ਭਟਕੀ ਹੋਈ ਜੀਵ ਆਤਮਾ ਦੀ ਮਾਨਸਿਕ ਦਸ਼ਾ ਨੂੰ ਫ਼ਰੀਦ ਤੇ ਗੁਰੂ ਤੇਗ਼ ਬਹਾਦਰ ਅਨੁਭਵ ਕਰਦੇ ਹੋਏ ਅਤਿ ਨਿਰਾਸ਼ਾਵਾਦੀ ਹੋ ਜਾਂਦੇ ਹਨ। ਉਹਨਾਂ ਨੂੰ ਕੁੱਝ ਵੀ ਥਿਰ ਨਜ਼ਰ ਨਹੀਂ ਆਉਂਦਾ। ਹਰ ਪਾਸੇ ਨਾਸ਼ਮਾਨਤਾ ਹੀ ਨਾਸ਼ਮਾਨਤਾ ਦਿਸਦੀ ਹੈ। ਨਾਸ਼ਮਾਨਤਾ ਦਾ ਭਿਅੰਕਰ ਚਿੱਤ੍ਰ ਫ਼ਰੀਦ ਜੀ, 'ਕੰਧੀ ਉੱਤੇ ਰੁਖੜਾ', 'ਕਾਚੇ ਭਾਂਡੈ ਨੀਰ' 'ਕੂਕੇਂਦੀ ਗੋਰ', 'ਕੋਠੇ ਮੰਡਪ ਮਾੜੀਆਂ' ਦਾ ਕੂੜਾ ਸਾਉਦਾ ਦੱਸਦੇ ਹੋਏ ਆਖਦੇ ਹਨ :—

ਚਲਿ ਚਲਿ ਗਈਆਂ ਪੰਖੀਆ ਜਿਨੀ ਵਸਾਏ ਤਲ
ਫ਼ਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ

'ਇਕਲ' ਦੇ ਪ੍ਰਭਾਵ ਨੂੰ ਗੁਰੂ ਤੇਗ਼ ਬਹਾਦਰ ਜੀ ਇਸ ਤਰ੍ਹਾਂ ਮਹਿਸੂਸ ਕਰਦੇ ਹਨ :—

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ।

ਮਨੁੱਖ ਜਲ ਦਾ ਬੁਦਬੁਦਾ ਤੇ ਸੰਸਾਰ ਸੁਪਨੇ ਵਾਂਗ ਹੈ। ਇਥੇ ਹਰ ਵਸਤੂ ਬਿਨਸਣਹਾਰ ਹੈ। ਮੌਤ ਅਵਸ਼ ਹੈ। ਅਚਿੰਤੇ ਬਾਜ਼ ਪੈਣ ਦਾ ਡਰ ਹੈ। ਕੇਲਾਂ ਵਿਸਰ ਜਾਣੀਆਂ ਹਨ। ਕਿਉਂਕਿ—

ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ
ਇਨ ਮੈ ਕਛੁ ਸਾਚੋ ਨਹੀ, ਨਾਨਕ ਬਿਨ ਭਗਵਾਨ

ਜਾਂ

ਰਾਮ ਗਇਓ ਰਾਵਨ ਗਇਓ ਜਾ ਕਉ ਬਹੁ ਪਰਵਾਰ
ਕਹੁ ਨਾਨਕ ਥਿਰ ਕਛੁ ਨਹੀ, ਸੁਪਨੇ ਜਿਉਂ ਸੰਸਾਰਿ

(ਗੁਰੂ ਤੇਗ ਬਹਾਦਰ)

ਰਾਮ ਨਾਮ ਜਾਂ ਅਲ੍ਹਾ ਦੇ ਨਾਂ ਤੋਂ ਬਿਨਾਂ ਇੱਥੇ ਕੁੱਝ ਵੀ ਥਿਰ ਨਜ਼ਰ ਨਹੀਂ ਆਉਂਦਾ। ਗੁਰੂ ਸਾਹਿਬ ਨੂੰ ਜਗੁ ਧੂਏਂ ਕਾ ਪਹਾਰ," "ਬਾਦਰ ਕੀ ਛਾਈ" ਭਰਮ ਜਾਲ, ਮਿਥਿਆ ਤੇ ਸੱਭ ਝੂਠ, ਤੇ "ਬਾਲੂ ਕੀ ਭੀਤ" ਦਿਸਦਾ ਹੈ। ਆਖਦੇ ਹਨ :—

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ

ਤੇ ਫ਼ਰੀਦ ਜੀ ਆਖਦੇ ਹਨ :—

ਫ਼ਰੀਦਾ ਰੁਤਿ ਫਿਰੀ ਵਣੁ ਕੰਬਿਆ
ਪਤਿ ਝੜੇ ਝੜਿ ਪਾਹਿ
ਚਾਰੇ ਕੁੰਡਾਂ ਢੂੰਢੀਆਂ
ਰਹਣ ਕਿਥਾਊ ਨਾਹਿ

ਏਸੇ ਲਈ ਉਹ ਦੁਨਿਆਵੀ ਪਦਾਰਥਾਂ ਨਾਲ ਚਿਤ ਪਰਚਾਣ ਤੋਂ ਵਰਜਦੇ ਹਨ। ਮੰਡਪ ਮਾੜੀਆਂ ਨੂੰ ਕੂੜਾ ਸਉਦਾ ਖ਼ਿਆਲ ਕਰਦੇ ਹਨ। ਨੇਕ ਅਮਲਾਂ 'ਤੇ ਜ਼ੋਰ ਦਿੰਦੇ ਹਨ। ਪ੍ਰਭੂ ਨੂੰ ਸਿਮਰਨ ਲਈ ਪਰੇਰਦੇ ਹਨ। ਬੇਗੁਣੇ ਕੰਮਾਂ ਨੂੰ ਵਿਸਾਰਨ ਲਈ ਆਖਦੇ ਹਨ ਕਿਉਂਕਿ ਇਹ ਸਾਈਂ ਦੇ ਦਰਬਾਰ ਵਿੱਚ ਕੰਮ ਨਹੀਂ ਆਉਣੇ। ਨੇਕ ਕਰਮ ਜਾਂ ਅਮਲ ਹੀ ਮਨੁੱਖ ਦਾ ਸਰਮਾਇਆ ਹੈ :—

'ਫ਼ਰੀਦਾ ਅਮਲ ਜਿ ਕੀਤੇ ਦੁਨੀ ਵਿਚ ਸੇ ਦਰਗਾਹਿ ਆਇ ਕੰਮਿ' ਉਹਨਾਂ ਅਨੁਸਾਰ ਮਨੁੱਖ ਮੋਹ, ਮਾਇਆ ਦੇ ਫੰਧੇ ਵਿੱਚ ਫਸ ਪਰਵਰਦਗਾਰ ਨੂੰ ਭੁੱਲ ਜਾਂਦਾ ਹੈ। ਇਸ ਵਿਜੋਗ ਵਿੱਚ ਉਹ ਉਪਰਾਮਤਾ ਮਹਿਸੂਸ ਕਰਦੇ ਹਨ। ਗੁਰੂ ਤੇਗ਼ ਬਹਾਦਰ ਜੀ ਆਖਦੇ ਹਨ :—

ਮਨੁ ਮਾਇਆ ਮੈ ਫੰਧਿ ਰਹਿਓ ਬਿਸਰਿਓ ਗੋਬਿੰਦ ਨਾਮ
ਕਹੁ ਨਾਨਕ ਬਿਨ ਹਰ ਭਜਨ ਜੀਵਨ ਕਉਨੇ ਕਾਮ

ਗੁਰੂ ਤੇਗ਼ ਬਹਾਦਰ 'ਕਹੁ ਨਾਨਕ ਸੁਨ ਰੇ ਮਨਾ ਅਉਧ ਘਟਤ ਹੈ ਨੀਤ' ਤੇ ਫ਼ਰੀਦ ਸਾਹਿਬ 'ਕੰਧੀ ਉਤੇ ਰੁਖੜਾ ਕਿਚਰਕੁ ਬੰਨੈ ਧੀਰ' ਆਖ ਕੇ, ਮਨੁੱਖ ਨੂੰ ਇਸ ਸੰਸਾਰ ਤੋਂ ਚਲੋ ਚਲੀ ਦੇ ਮੇਲੇ ਦਾ ਅਹਿਸਾਸ ਕਰਾਉਂਦੇ ਹਨ। ਗੁਰੂ ਤੇਗ਼ ਬਹਾਦਰ ਤੇ

ਸ਼ੇਖ ਫ਼ਰੀਦ ਮੌਤ ਦੀ ਭਿਆਣਕਤਾ ਤੇ ਅਟੱਲਤਾ ਦਾ ਜ਼ਿਕਰ ਕੁਕਰਮੀ ਮਨੁੱਖ ਨੂੰ ਸਹੀ ਰਾਹੇ ਪਾਉਣ ਦੇ ਪ੍ਰਸੰਗ ਵਿੱਚ ਹੀ ਕਰ ਰਹੇ ਜਾਪਦੇ ਹਨ।

ਮੌਤ ਦੀ ਅਟੱਲਤਾ 'ਚੋਂ ਉਹ ਪ੍ਰਭੂ ਦੀ ਬੰਦਗੀ ਦਾ ਅਹਿਸਾਸ ਜਗਾਉਂਦੇ ਹਨ। ਦੁਨੀਆਂ ਦੀ ਨਾਸ਼ਮਾਨਤਾਂ ਤੋਂ ਕਰਤਾ ਪੁਰਖ ਦੀ ਥਿਰਤਾ ਦਾ ਤਸੱਵਰ ਦਿੰਦੇ ਹਨ।

ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤਿ
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ

ਅਤੇ

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ
ਕਹੁ ਨਾਨਕ ਸੁਨ ਰੇ ਮਨਾ ਦੁਰਲਬ ਮਾਨੁਖ ਦੇਹ

(ਗੁਰੂ ਤੇਗ਼ ਬਹਾਦਰ)

ਉਹਨਾਂ ਅਨੁਸਾਰ ਬਾਲ, ਜੁਆਨੀ ਤੇ ਬਿਰਧ ਅਵਸਥਾ ਹਰਿ ਦੇ ਭਜਨ ਬਿਨਾ ਬਿਰਥਾ ਹੀ ਚਲੀ ਜਾਂਦੀ ਹੈ। ਜਿਹੜੇ ਪ੍ਰਾਨੀ ਉਸ ਨੂੰ ਯਾਦ ਕਰਦੇ ਹਨ ਉਹਨਾਂ ਵਿੱਚ ਤੇ ਹਰਿ ਵਿੱਚ ਕੋਈ ਅੰਤਰ ਨਹੀਂ ਰਹਿ ਜਾਂਦਾ। ਸੱਭ ਕੁਝ ਉਸ ਦੇ ਹੁਕਮ ਵਿੱਚ ਹੀ ਹੁੰਦਾ ਹੈ। ਕਿਉਂਕਿ "ਕਹੁ ਨਾਨਕ ਸੁਨ ਰੇ ਮਨਾ ਹਰਿ ਭਾਵੈ ਸੋ ਹੋਇ" ਲਈ ਉਹ ਪ੍ਰਭੂ ਨੂੰ ਹਰ ਪਲ, ਸੁਆਸ-ਸੁਆਸ ਯਾਦ ਕਰਨ ਲਈ ਆਖਦੇ ਹਨ। ਉਹ ਸੁੱਖਾਂ ਦਾ ਦਾਤਾ ਹੈ। ਉਸ ਦੇ ਸਿਮਰਨ ਨਾਲ ਹੀ ਗਤਿ ਪ੍ਰਾਪਤ ਹੋ ਸਕਦੀ ਹੈ—

ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿ ਕੋਇ
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ

ਤੇ ਬਾਬਾ ਫ਼ਰੀਦ ਅਨੁਸਾਰ :—

ਪਰਵਰਦਗਾਰ ਅਪਾਰ ਅਗਮ ਬੇਅੰਤ ਤੂ
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ

ਏਸੇ ਲਈ ਉਹ ਦਿਲਹੁ ਮੁਹਬਤ ਕਰਨ ਲਈ ਆਖਦੇ ਹਨ ਉਸ ਦੀ ਪਨਾਹ ਮੰਗਦੇ, ਨਾਲ ਹੀ "ਸ਼ੇਖ ਫ਼ਰੀਦੈ ਖੈਰੁ ਦੀਜੈ ਬੰਦਗੀ" ਵੀ ਮੰਗਦੇ ਹਨ। ਉਨ੍ਹਾਂ ਅਨੁਸਾਰ :—

ਦਿਲਹੁ ਮੁਹਬਤਿ ਜਿੰਨ ਸੇਈ ਸਚਿਆ
ਜਿਨ ਮਨਿ ਹੋਰ ਮੁਖਿ ਹੋਰ, ਸਿ ਕਾਂਢੇ ਕਚਿਆ

ਜਾਂ

ਵਿਸਰਿਆ ਜਿਨ ਨਾਮ ਤੇ ਭੋਇ ਭਾਰ ਥੀਏ

ਉਪਰਾਮਤਾ ਵਿੱਚ ਹੀ ਉਹ ਸੰਸਾਰ ਨੂੰ "ਕੱਲਰ ਕੇਰੀ ਛਾਪੜੀ" ਚਿੱਕੜ, ਵਿਸ ਗੰਦਲਾਂ ਦਾ ਨਾਂ ਦੇ ਜਾਂਦੇ ਹਨ। ਗੁਰੂ ਤੇਗ਼ ਸਾਹਿਬ ਸੰਸਾਰ ਨੂੰ ਮਾਇਆ ਤੇ ਬਿਖਿਆ ਦਾ ਨਾਂ ਦਿੰਦੇ ਹਨ। ਵਿਸ ਗੰਦਲਾਂ ਜਾਂ ਬਿਖਿਆ ਨੂੰ ਤਿਆਗ ਕਰਨ ਤੇ ਕਰਮਸ਼ੀਲ ਬਨਣ ਦੇ ਪੈਗ਼ਾਮ ਨਾਲ ਹੀ ਦੋਵੇਂ ਪ੍ਰਭੂ ਸੰਗ ਪ੍ਰੀਤ ਤੇ ਜ਼ੋਰ ਦਿੰਦੇ ਹੋਏ, ਸ਼ੁਕਰ, ਸਬਰ, ਸਿਮਰਨ, ਭਾਓ, ਨਿਰਵੈਰ, ਪ੍ਰੇਮ, ਆਜਜ਼ੀ ਤੇ ਦਰਵੇਸ਼ੀ ਦਾ ਜੀਵਨ ਜਿਉਣ ਲਈ

ਕਹਿੰਦੇ ਹਨ। ਉਹ ਨਾਲ ਹੀ ਪ੍ਰਭੂ ਤੋਂ ਜਿਹੜਾ ਬੇਅੰਤ, ਅਪਰ-ਅਪਾਰ, ਨਿਰਭਓ ਤੇ ਨਿਰਵੈਰ ਹੈ, ਨਦਰ ਤੇ ਰਜ਼ਾ ਦੀ ਮੰਗ ਕਰਦੇ ਹੋਏ ਉਸ ਦੇ ਹੁਕਮ ਵਿੱਚ ਚੱਲਣ ਲਈ ਆਖਦੇ ਹਨ। ਇਹ ਠੀਕ ਹੈ ਕਿ ਦੋਨਾਂ ਵਿੱਚ ਨਿਰਾਸ਼ਾ, ਤਿਆਗ਼ ਤੇ ਵੈਰਾਗ ਦੀ ਭਾਵਨਾ ਹੈ ਪਰ ਇਹ ਉਪਰਾਮਤਾ ਢਾਊ ਨਹੀਂ। ਯਥਾਰਥ ਦਾ ਚਿੱਤ੍ਰ ਹੈ। ਉਹ ਚਿੱਤਰ ਜਿਹੜਾ ਸੰਸਾਰੀ ਜੀਵ ਨੂੰ ਇਕ ਸਾਊ ਤੇ ਸੁਚੱਜਾ ਬਨਾਉਣਾ ਲੋਚਦਾ ਹੈ। ਦੋਨਾਂ ਮਹਾਂਪੁਰਖਾਂ ਦਾ ਰੱਬ ਦੁਨੀਆਂ ਤੋਂ ਬਾਹਰਾ ਨਹੀਂ। ਫ਼ਰੀਦ ਜੀ ਆਖਦੇ ਹਨ :—

ਫ਼ਰੀਦਾ ਜੰਗਲੁ ਜੰਗਲੁ ਕਿਆ ਭਵਿਹ ਵਣਿ ਕੰਡਾ ਮੋੜਿਹ
ਵਸੀ ਰਬ ਹਿਆਲੀਐ ਜੰਗਲੁ ਕਿਆ ਢੂੰਢੇਹ

ਤੇ ਗੁਰੂ ਤੇਗ਼ ਬਹਾਦਰ ਜੀ ਆਖਦੇ ਹਨ :—

ਕਾਹੇ ਰੇ ਬਨ ਖੋਜਨ ਜਾਈ
ਸਰਬ ਨਿਵਾਸੀ ਸਦਾ ਅਲੇਪਾ
ਤੋਹੀ ਸੰਗਿ ਸਮਾਈ।

ਫ਼ਰੀਦ ਜੀ ਬੇਨਿਵਾਜ਼ੇ ਨੂੰ ਕੁੱਤਾ ਆਖਦੇ ਹਨ। 'ਸੁਬਹ ਨਿਵਾਜ਼ ਗੁਜਾਰਿ' 'ਤੇ ਜ਼ੋਰ ਦਿੰਦੇ ਜ਼ਰਾ ਸਖ਼ਤ ਵੀ ਹੋ ਜਾਂਦੇ ਹਨ :—

ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ

ਜਾਂ

ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕੀਜੈ ਕਾਇ

ਸਖ਼ਤੀ ਵਿੱਚ ਅਤੁੱਟ ਪ੍ਰੀਤ ਦਾ ਸੰਕਲਪ ਹੈ। ਉਹ ਸ਼ਹੁ ਦੀ ਪ੍ਰੀਤ ਕਿਸੇ ਵੀ ਕੀਮਤ ਤੇ ਛੱਡਣਾ ਨਹੀਂ ਚਾਹੁੰਦੇ। ਜੋਬਨ ਜਾਂਦਾ, ਜਾਵੇ ਪਰ ਪ੍ਰੀਤ ਨਾ ਜਾਵੇ :—

ਜੋਬਨ ਜਾਂਦੇ ਨਾ ਡਰਾਂ
ਜੇ ਸਹੁ ਪ੍ਰੀਤਿ ਨਾ ਜਾਇ
ਫ਼ਰੀਦਾ ਕਿਤੀ ਜੋਬਨ ਪ੍ਰੀਤ ਬਿਨੁ,
ਸੁਕ ਗਏ ਕੁਮਲਾਏ।

ਗੁਰੂ ਤੇਗ਼ ਬਹਾਦਰ ਜੀ ਵੀ ਹਰਿ ਦੀ ਪ੍ਰੀਤ ਨੂੰ ਉੱਤਮ ਸਮਝਦੇ ਹੋਏ ਆਖਦੇ ਹਨ, "ਨਾਨਕ ਹਰਿ ਗੁਨ ਗਾਇ ਲੇ ਛਾਡ ਸਗਲ ਜੰਜਾਲ।" ਅਤੇ 'ਰੇ ਮਨਾ ਰਾਮ ਸਿਉ ਕਰਿ ਪ੍ਰੀਤਿ', ਦੇ ਆਦਰਸ਼ ਦੇ ਨਾਲ ਹੀ 'ਨਾਮ ਰਹਿਓ ਸਾਧੂ ਰਹਿਓ, ਰਹਿਓ ਗੁਰ ਗੋਬਿੰਦ' ਦਾ ਉਪਦੇਸ਼ ਦਿੰਦੇ ਹਨ। ਜਾਂ ਫਿਰ ਉਹਨਾਂ ਅਨੁਸਾਰ, 'ਨਾਨਕ ਥਿਰ ਹਰਿ ਭਗਤ ਹੈ ਤਿਹ ਰਾਖੋ ਮਨ ਮਾਹਿ' ਦਾ ਪੈਗ਼ਾਮ ਹੈ। ਹਰਖ ਸੋਗ, ਵੈਰੀ ਤੇ ਮੀਤ ਦੇ ਪਾੜੇ ਤੋਂ ਉੱਚੇ ਉੱਠੇ ਮਨੁੱਖ ਉਹਨਾਂ ਅਨੁਸਾਰ ਨਿਰਮਲ ਤੇ ਨਿਰਲੇਪ ਹਨ। ਮਾਇਆ ਤੋਂ ਤਿਆਗੀ ਤੇ ਉਦਾਸ ਲੋਕ ਬ੍ਰਹਮ ਦੇ ਨੇੜੇ ਜਾਣ ਦੇ ਅਧਿਕਾਰੀ ਹਨ। ਹਉਮੈ ਤਜਣ ਵਾਲੇ 'ਕਰਤਾ ਰਾਮ' ਨੂੰ ਪਛਾਣ ਲੈਂਦੇ ਹਨ—

ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮ ਪਛਾਨ
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨ

ਤੇ ਜਿਹੜੇ ਉਸ ਦਾ ਨਾਂ ਨਹੀਂ ਜਪਦੇ :—

ਜਨ ਨਾਨਕ ਭਗਵੰਤ ਭਜਨ ਬਿਨੁ ਸੁਖੁ ਸੁਪਨੇ ਭੀ ਨਾਹੀ

ਇਸੇ ਲਈ ਉਹ 'ਦੁਖ ਹਰਤਾ ਹਰਿ ਨਾਮੁ ਪਛਾਣੋ' ਤੇ ਜ਼ੋਰ ਦਿੰਦੇ ਹਨ। ਗੁਰੂ ਅਰਜਨ ਦੇਵ ਜੀ ਵੀ ਆਖਦੇ ਹਨ :—

ਹਰਿ ਕੀ ਭਗਤਿ ਕਰਹੁ ਮਨ ਮੀਤ
ਨਿਰਮਲ ਹੋਇ ਤੁਮਾਰੋ ਚੀਤ

ਦੋਹਾਂ ਮਹਾਂਪੁਰਖਾਂ ਦੀ ਵਿਚਾਰਧਾਰਾ ਕਾਫੀ ਹੱਦ ਤਕ ਰਲਦੀ ਹੈ। ਉਪਰਾਮਤਾ ਦੇ ਨਾਲ-ਨਾਲ ਮਹਾਨ ਪ੍ਰੇਰਨਾ ਵੀ ਹੈ। ਸਦਾਚਾਰਕ ਉੱਚਤਾ ਲਈ ਡਰਾਉਣੇ ਚਿੱਤਰ ਪੇਸ਼ ਕੀਤੇ ਗਏ ਹਨ। ਰੱਬ ਦੇ ਤਸੱਵਰ ਦੇ ਨਾਲ-ਨਾਲ ਹੀ ਜੀਵਨ ਦੇ ਯਥਾਰਥ ਤੋਂ ਪੱਲਾ ਵੀ ਚੁੱਕਿਆ ਗਿਆ ਹੈ। ਜੇ ਫ਼ਰੀਦ ਵਿੱਚ ਸੰਜਮ ਤੇ ਸੰਕੋਚ ਹੈ ਤਾਂ ਗੁਰੂ ਤੇਗ਼ ਬਹਾਦਰ ਵਿੱਚ ਸਾਦਗੀ ਤੇ ਸਪੱਸ਼ਟਤਾ ਹੈ। ਦੋਹਾਂ ਦੀ ਬਾਣੀ ਵਿੱਚ ਸੰਗੀਤ ਹੈ। ਨਿਰਾਸ਼ਾ, ਵਿਜੋਗ, ਉਪਾਮਤਾ ਦੇ ਹੁੰਦਿਆਂ ਹੋਇਆਂ ਵੀ ਮਨੁੱਖ ਨੂੰ ਚੰਗੇਰੇ ਪਾਸੇ ਲੈ ਜਾਣ ਦਾ ਬਲ ਤੇ ਸ਼ਕਤੀ ਹੈ। ਦੋਹਾਂ ਦਾ ਅਨੁਭਵ ਤੇ ਜੀਵਨ ਜਾਚ ਅਧਿਆਤਮਕ ਪੈਂਤੜੇ 'ਤੇ ਤੁਰਦੀ ਹੈ। ਇਕੋ ਜਿਹੀ ਮਾਨਸਿਕ ਦਸ਼ਾ ਤੇ ਵੇਦਨਾ ਕੰਮ ਕਰਦੀ ਨਜ਼ਰ ਆ ਰਹੀ ਹੈ। ਜੇ ਇਕ ਪਹਿਲੇ ਪੜਾ ਦਾ ਸੂਫ਼ੀ ਹੈ ਤਾਂ ਦੂਜਾ ਆਖ਼ਰੀ ਪੜਾ ਦਾ ਮਹਾਨ ਗੁਰੂ ਤੇ ਗੁਰਮਤਿ ਦਾ ਪੈਰੋਕਾਰ ਹੈ। ਬੋਲੀ ਸ਼ੈਲੀ ਤੇ ਸ਼ਬਦਾਲੀ ਵਿੱਚ ਜ਼ਰੂਰ ਅੰਤਰ ਹੈ। ਅਜਿਹਾ ਹੋਣਾ ਕੁਦਰਤੀ ਗੱਲ ਹੈ। ਦੋਹਾਂ ਮਹਾਂਪੁਰਖਾਂ ਨੇ ਆਪਣੇ ਵਿਚਾਰ ਸ਼ਲੋਕਾਂ ਤੇ ਸ਼ਬਦਾਂ ਰਾਹੀਂ ਰਾਗਾਂ ਵਿੱਚ ਰਚੇ ਹਨ ਜਿਹੜੇ ਸਦਾ ਹੀ ਮਨੁੱਖ ਨੂੰ ਅਗਵਾਈ ਦਿੰਦੇ, ਸੱਚੀ ਮਨੁੱਖਤਾ ਲਈ ਅਮਰ ਸਰਮਾਇਆ ਬਣੇ ਰਹਿਣਗੇ। ਪੰਜਾਬ ਦੇ ਵੰਡੇ ਜਾਣ ਤੋਂ ਵੀ ਬਾਬਾ ਫ਼ਰੀਦ ਤੇ ਗੁਰੂ ਤੇਗ਼ ਬਹਾਦਰ ਪੰਜਾਬੀ ਕੌਮ, ਪੰਜਾਬੀ ਬੋਲੀ ਤੋਂ ਪੰਜਾਬੀ ਸਾਹਿਤ ਦਾ ਅਮੀਰ ਵਿਰਸਾ ਹਨ। ਇਧਰਲੇ ਤੇ ਉਧਰਲੇ ਪੰਜਾਬ ਲਈ ਦੋਵੇਂ ਮਾਨਯੋਗ ਸੂਫ਼ੀ ਤੇ ਗੁਰੂ ਹਨ ਜਿਨ੍ਹਾਂ ਦੀ ਰਚਨਾ 'ਤੇ ਸਦਾ ਹੀ ਅਣਵੰਡੀ ਹੋਣ ਦਾ ਫ਼ਖ਼ਰ ਮਹਿਸੂਸ ਹੁੰਦਾ ਰਹੇਗਾ।

# ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ

ਬਾਦਸ਼ਾਹ ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸੂਬਾ ਬਿਹਾਰ ਦੇ ਪ੍ਰਸਿੱਧ ਨਗਰ ਸ੍ਰੀ ਪਟਨਾ ਸਾਹਿਬ ਵਿਖੇ ਮਾਤਾ ਗੁਜਰੀ ਜੀ ਦੀ ਕੁੱਖੋਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਘਰ 1666 ਵਿੱਚ ਹੋਇਆ ਸੀ। ਆਪ ਜੀ ਨੇ ਆਪਣੇ ਜੀਵਨ ਦੇ ਮੁੱਢਲੇ 5 ਸਾਲ ਬਾਲ ਖੇਡਾਂ ਖੇਡਦੇ ਪਟਨਾ ਸਾਹਿਬ ਵਿਖੇ ਹੀ ਬਿਤਾਏ ਸਨ। ਇਸ ਤੋਂ ਪਿੱਛੋਂ ਉਨ੍ਹਾਂ ਦੇ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਆਨੰਦਪੁਰ ਸਾਹਿਬ ਆ ਗਏ ਸਨ।

ਇਸ ਤਰ੍ਹਾਂ ਸ੍ਰੀ ਪਟਨਾ ਸਾਹਿਬ ਤੋਂ ਅਨੰਦਪੁਰ ਆਉਣਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ ਯਾਤਰਾ ਦਾ ਇਕ ਨਵਾਂ ਮੋੜ ਸੀ। ਇਸ ਯਾਤਰਾ ਦਾ ਪਹਿਲਾ ਪੜਾਉ ਅਨੰਦਪੁਰ ਸਾਹਿਬ ਵਿਖੇ ਹੋਇਆ। ਦੂਜਾ ਪੜਾਉ ਦਮਦਮਾ ਸਾਹਿਬ ਤੇ ਤੀਜਾ ਪੜਾਉ ਹਜ਼ੂਰ ਸਾਹਿਬ (ਨਾਂਦੇੜ) ਹੋਇਆ। ਅਨੰਦਪੁਰ ਤੋਂ ਨਾਂਦੇੜ ਤੱਕ ਦਾ ਸਫ਼ਰ ਸੰਘਰਸ਼ ਭਰਿਆ ਸਫ਼ਰ ਸੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਪੈਂਡੇ 'ਤੇ ਬਹਾਦਰ ਜੋਧਿਆਂ ਵਾਂਗ ਟੁਰਦੇ ਰਹੇ, ਸੰਤ! ਸਿਪਾਹੀ ਵਾਂਗ ਵਿਚਰਦੇ ਰਹੇ ਤੇ ਬਾਦਸ਼ਾਹ ਦਰਵੇਸ਼ ਹੋਣ ਦਾ ਪਰਮਾਣ ਦਿੰਦੇ ਰਹੇ।

ਪਹਿਲੇ ਪੜਾਉ ਦੀਆਂ ਮਹੱਤਵਪੂਰਨ ਘਟਨਾਵਾਂ ਵਿੱਚ ਗੁਰੂ ਸਾਹਿਬ ਦਾ ਦੀਨ ਤੇ ਦੁਨੀਆਂ ਦੀ ਸਿੱਖਿਆ ਪ੍ਰਾਪਤ ਕਰਕੇ ਮਹਾਂ-ਵਿਦਵਾਨ ਬਣਨ ਦੇ ਨਾਲ ਹੀ ਤੇਗਜ਼ਨ ਬਣਨਾ ਵੀ ਸ਼ਾਮਿਲ ਹੈ। ਇਹ ਉਹ ਸਮਾਂ ਸੀ ਜਦੋਂ ਉਹ ਸਾਹਿਤ ਤੇ ਸ਼ਾਸਤਰ ਦੇ ਧਨੀ ਬਣੇ। ਖ਼ੁਦ ਸਾਹਿਤ ਰਚਿਆ ਤੇ ਹੋਰਾਂ ਤੋਂ ਸਾਹਿਤ ਰਚਾਇਆ। ਖ਼ੁਦ ਜੰਗਾਂ ਯੁੱਧਾਂ ਵਿੱਚ ਸਿਪਾਹੀ ਬਣ ਕੇ ਲੜੇ ਤੇ ਸ਼ਹਾਦਤ ਦਾ ਜਾਮ ਪੀਣ ਵਾਲੇ ਸਿਰਲੱਥ ਜੋਧਿਆਂ ਦੀ ਫ਼ੌਜ ਵੀ ਤਿਆਰ ਕੀਤੀ।

ਹਿੰਦੀ ਤੇ ਸੰਸਕ੍ਰਿਤ ਦੀ ਪੜ੍ਹਾਈ ਸ੍ਰੀ ਸਾਹਿਬ ਚੰਦ ਤੋਂ ਤੇ ਫ਼ਾਰਸੀ ਕਾਜ਼ੀ ਪੀਰ ਮੁਹੰਮਦ ਤੋਂ ਸਿੱਖੀ। ਇਨ੍ਹਾਂ ਭਾਸ਼ਾਵਾਂ ਦੇ ਚੋਖੇ ਅਧਿਐਨ ਪਿੱਛੋਂ ਖੁਦ ਸਾਹਿਤ ਰਚਨਾ ਤੇ ਅਨੁਵਾਦ ਕੀਤੇ। ਉਨ੍ਹਾਂ ਦੀ ਸਾਹਿਤਕ ਸਰਪ੍ਰਸਤੀ ਵਿੱਚ 52 ਕਵੀ ਆਪਣੀ ਰਚਨਾ ਕਰਦੇ ਰਹੇ। ਭਾਈ ਨੰਦ ਲਾਲ ਗੋਆ ਨੂੰ ਫਾਰਸੀ ਦਾ ਆਲਮ ਫਾਜ਼ਲ ਹੋਣ ਦਾ ਮਾਣ ਪ੍ਰਾਪਤ ਹੋਇਆ। ਭਾਈ ਨੰਦ ਲਾਲ ਗੋਆ ਨੇ ਗੁਰੂ ਸਾਹਿਬ ਦੀ ਪ੍ਰਤਿਭਾ ਤੇ ਸ਼ਖ਼ਸੀਅਤ ਦਾ ਮੁਲਅੰਕਣ ਕਰਦਿਆਂ ਉਨ੍ਹਾਂ ਨੂੰ 'ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ' ਕਹਿ ਕੇ ਸਨਮਾਨਿਆ। ਗੁਰੂ ਸਾਹਿਬ ਸੱਚ-ਮੁੱਚ ਬਾਦਸ਼ਾਹ ਵੀ ਸਨ ਤੇ ਦਰਵੇਸ਼ ਵੀ। ਬੇਸਹਾਰਿਆਂ ਦੇ ਸਹਾਰੇ ਵੀ ਸਨ ਤੇ ਮਜ਼ਲੂਮਾਂ ਲਈ ਤਲਵਾਰ ਵੀ ਸਨ ਤੇ ਢਾਲ ਵੀ।

ਗੁਰੂ ਸਾਹਿਬ ਦੀ ਰਚਨਾ ਵਿੱਚ ਜਾਪੁ ਸਾਹਿਬ, ਬਚਿਤ੍ਰ ਨਾਟਕ, ਅਕਾਲ

ਉਸਤਤ, ਸਵਯੇ, ਗਿਆਨ ਪ੍ਰਬੋਧ, ਜ਼ਫ਼ਰਨਾਮਾ (ਫ਼ਾਰਸੀ), ਹੁਕਮਨਾਮੇ, ਚੰਡੀ ਦੀ ਵਾਰ (ਪੰਜਾਬੀ) ਤੇ ਸ਼ਬਦ 'ਮਿੱਤਰ ਪਿਆਰੇ ਨੂੰ' ਸ਼ਾਮਲ ਹੈ। ਇਹ ਰਚਨਾ ਵਧੇਰੇ ਕਰਕੇ ਬ੍ਰਿਜ ਭਾਸ਼ਾ ਵਿੱਚ ਹੈ। ਇਸ ਰਚਨਾ ਵਿੱਚ ਬੀਰਤਾ ਤੇ ਤਿਆਗ ਦੀ ਰੁਚੀ ਨਾਲ-ਨਾਲ ਟੁਰਦੀ ਹੈ। ਪਹਿਲੇ ਪੜਾਉ ਦੀ ਸਾਹਿਤਕਾਰੀ, ਬੀਰਤਾ ਤੇ ਫ਼ੌਜੀ ਸਿਖਲਾਈ ਦੇ ਨਾਲ ਹੀ ਮਹੱਤਵਪੂਰਨ ਘਟਨਾ 'ਖ਼ਾਲਸਾ ਪੰਥ' ਦੀ ਸਿਰਜਣਾ ਹੈ। ਖ਼ਾਲਸਾ ਪੰਥ ਦੀ ਸਿਰਜਣਾ ਨਾਲ ਸਿੱਖ-ਸਿੰਘ ਬਣ ਕੇ ਨਿਤਰੇ ਤੇ ਸਿੰਘਾਂ ਵਿੱਚ ਚੜ੍ਹਦੀ ਕਲਾ ਵਿੱਚ ਰਹਿਣ ਦਾ ਅਹਿਸਾਸ ਪੈਦਾ ਹੋਇਆ। ਗੁਰੂ ਸਾਹਿਬ ਦਾ ਜੀਵਨ ਮਨੋਰਥ ਸਪੱਸ਼ਟ ਸੀ।

ਹਮ ਏਹ ਕਾਜ ਜਗਤ ਮੋ ਆਏ
ਧਰਮ ਹੇਤ ਗੁਰਦੇਵ ਪਠਾਏ
ਜਹਾਂ ਤਹਾਂ ਤੁਮ ਧਰਮ ਬਿਥਾਰੋ
ਦੁਸ਼ਟ ਦੋਖੀਅਨਿ ਪਕਰਿ ਪਛਾਰੋ

ਇਸ ਮਨੋਰਥ ਦੀ ਪੂਰਤੀ ਲਈ ਗੁਰੂ ਸਾਹਿਬ ਤੇ ਉਨ੍ਹਾਂ ਦੇ ਸਿੰਘਾਂ ਨੇ ਧਰਮ ਜਾਂ ਦੀਨਾਂ ਦੀ ਖ਼ਾਤਰ ਸ਼ਹੀਦੀਆਂ ਦੇ ਗੰਜ ਲਾ ਦਿੱਤੇ। ਦੋਖੀਆਂ ਤੇ ਦੁਸ਼ਟਾਂ ਨੂੰ ਸੋਧਿਆ। ਕਿਸੇ ਧਰਮ ਦੇ ਖ਼ਿਲਾਫ਼ ਹਥਿਆਰ ਚੁੱਕਣ ਦੀ ਥਾਂ ਜ਼ਾਲਮਾਂ ਨਾਲ ਟੱਕਰ ਲਈ। ਮਜ਼ਲੂਮਾਂ ਦੀ ਰੱਖਿਆ ਕੀਤੀ ਤੇ ਜ਼ੁਲਮ ਦੇ ਖ਼ਿਲਾਫ਼ ਜੂਝਦੇ ਰਹੇ। ਲਤਾੜੇ ਜਾ ਰਹੇ ਲੋਕਾਂ ਦੀ ਪਿੱਠ ਪੂਰੀ ਤੇ ਅੱਤਿਆਚਾਰ ਦੇ ਵਿਰੁੱਧ ਡੱਟਦੇ ਰਹੇ। ਇਹ ਸਿਲਸਿਲਾ ਚਮਕੌਰ ਸਾਹਿਬ ਤੋਂ ਮੁਕਤਸਰ ਦੇ ਯੁੱਧ ਤਕ ਜਾਰੀ ਰਿਹਾ। ਉਨ੍ਹਾਂ 'ਜ਼ਫ਼ਰਨਾਮੇ' ਵਿੱਚ ਔਰੰਗਜ਼ੇਬ ਨੂੰ ਲਿਖਿਆ ਸੀ—

ਚੂੰ ਕਾਰ ਅਜ ਹਮਾ ਹੀਲਤੇ ਦਰ ਗੁਜ਼ਸ਼ਤ
ਹਲਾਲ, ਅਸਤ ਬੁਰਦਨ ਬ ਸ਼ਮਸ਼ੀਰ, ਦਸਤ

ਜਿਸ ਦਾ ਭਾਵ ਸੀ ਕਿ ਜਦੋਂ ਸਾਰੇ ਹੀਲੇ-ਵਸੀਲੇ ਜਵਾਬ ਦੇ ਜਾਣ ਤਾਂ ਤੇਗ਼ 'ਤੇ ਹੱਥ ਜਾਣਾ ਕੁਦਰਤੀ ਹੈ। ਗੁਰੂ ਸਾਹਿਬ ਦਾ ਵਿਸ਼ਵਾਸ ਸੀ ਕਿ ਅਜਿਹੇ ਹਾਲਾਤ ਹੋ ਜਾਣ ਤੇ ਆਪਣੀ ਜਿੱਤ ਨਿਸਚੇ ਕਰਕੇ, ਜੰਗ ਵਿੱਚ ਜੂਝਣਾ ਸੂਰਮਿਆਂ ਦਾ ਕੰਮ ਹੈ। ਅਮਲੀ ਤੌਰ 'ਤੇ ਗੁਰੂ ਸਾਹਿਬ ਦਾ ਸੰਘਰਸ਼ ਮੁਗ਼ਲਸ਼ਾਹੀ ਦੇ ਜ਼ੁਲਮ ਅਤੇ ਸਿਤਮ ਵਿਰੁੱਧ ਸੀ।

ਮੁਗ਼ਲਾਂ ਦੇ ਅੱਤਿਆਚਾਰਾਂ ਵਿਰੁੱਧ ਰੋਸ ਪਰਗਟ ਕਰਨ ਤੇ ਹਿੰਦੂ ਧਰਮ ਦੀ ਰੱਖਿਆ ਲਈ ਪਹਿਲਾਂ ਗੁਰੂ ਸਾਹਿਬ ਨੇ ਆਪਣੇ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦਿੱਤੀ ਤੇ ਪਿੱਛੋਂ ਆਪਣੇ ਸਾਰੇ ਸਰਬੰਸ ਨੂੰ ਧਰਮ ਤੇ ਦੇਸ਼ ਦੀ ਰੱਖਿਆ ਖ਼ਾਤਰ ਨਿਛਾਵਰ ਕਰ ਦਿੱਤਾ। ਇਸ ਮਹਾਨ ਕੁਰਬਾਨੀ ਦੇ ਲਈ, ਉਨ੍ਹਾਂ ਆਪਣੇ ਵੱਡੇ ਸਾਹਿਬਜ਼ਾਦੇ ਚਮਕੌਰ ਸਾਹਿਬ ਦੇ ਮੈਦਾਨੇ-ਜੰਗ ਵਿੱਚ ਸ਼ਹਾਦਤ ਦਾ ਜਾਮ ਪੀਣ ਲਈ ਆਪਣੇ ਹੱਥੀਂ ਤੋਰੇ ਤੇ ਛੋਟੇ ਸਾਹਿਬਜ਼ਾਦੇ ਸਰਹਿੰਦ ਦੀ ਦੀਵਾਰ ਵਿੱਚ ਹੱਸਦੇ-ਹੱਸਦੇ ਸ਼ਹਾਦਤ ਪ੍ਰਾਪਤ ਕਰ ਗਏ।

ਬਾਦਸ਼ਾਹ—ਦਰਵੇਸ਼ ਗੁਰੂ ਗੋਬਿੰਦ ਸਿੰਘ ਜੀ ਦੇ ਚਿੰਤਨ, ਚਰਿੱਤਰ ਤੇ ਸ਼ਖ਼ਸੀਅਤ ਵਿੱਚ ਜਿੱਥੇ ਸੰਤ-ਸਿਪਾਹੀ ਦੇ ਗੁਣ ਮੌਜੂਦ ਸਨ, ਉੱਥੇ 'ਜਬ ਆਵ ਕੀ ਆਉਧ ਨਿਦਾਨ ਬਨੈ, ਅਤ ਹੀ ਰਣ ਮੈਂ ਤਬ ਜੂਝ ਮਰੋਂ' ਦੀ ਭਾਵਨਾ ਵੀ ਮੂੰਹਜ਼ੋਰ ਸੀ। ਇਹੋ ਜਿਹੀ ਦ੍ਰਿੜ੍ਹਤਾ, ਸਿਦਕ ਤੇ ਭਰੋਸਾ ਉਨ੍ਹਾਂ ਆਪਣੇ ਸਿੰਘਾਂ ਦੇ ਮਨਾਂ ਵਿੱਚ ਵੀ ਭਰ ਦਿੱਤਾ ਸੀ। ਇਹੋ ਕਾਰਨ ਸੀ ਕਿ ਉਨ੍ਹਾਂ ਦੇ ਸਿੰਘ ਕਿਧਰੇ ਡੋਲੇ ਨਹੀਂ। ਕਿਧਰੇ ਥਿੜਕੇ ਨਹੀਂ। ਜੇ ਬੇਦਾਵਾ ਲਿਖ ਵੀ ਦਿੱਤਾ ਤਾਂ ਅੰਤ ਨੂੰ ਮੁਕਤਸਰ ਤੇ ਰਣ-ਖੇਤਰ ਵਿੱਚ ਪਸ਼ਚਾਤਾਪ ਪਿੱਛੋਂ ਮੁੜ ਸਿੱਖੀ ਸਿਦਕ ਨਾਲ ਜੁੜੇ ਤੇ ਬੇਦਾਵਾ ਦੇ ਪਾੜੇ ਜਾਣ ਤੇ ਹੀ ਆਪਣੇ ਪਰਾਣ ਤਿਆਗੇ। ਉਂਜ ਉਨ੍ਹਾਂ ਦਾ ਸੰਦੇਸ਼ ਸੀ—

ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ।

ਦੇਹੁਰਾ—ਮਸੀਤ ਨੂੰ ਇਕ ਸਮਝਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਆਪਣੇ ਆਪ ਨੂੰ 'ਪਰਮਪੁਰਖ' ਦਾ ਦਾਸ ਆਖਦੇ ਸਨ। ਬਾਦਸ਼ਾਹ ਜਾਂ ਪਾਤਸ਼ਾਹ ਹੁੰਦੇ ਹੋਏ ਵੀ, ਉਹ ਦਰਵੇਸ਼ੀ ਦੇ ਰਾਹ ਤੁਰਣ ਵਾਲੇ ਇਕ ਅਜਿਹੇ ਇਨਸਾਨ ਸਨ ਜਿਨ੍ਹਾਂ ਆਪਣੇ ਸ਼ਰਧਾਲੂਆਂ ਨੂੰ ਖ਼ੁਦ ਨੂੰ ਪਰਮੇਸ਼ਰ ਕਹਿਣ ਤੋਂ ਵਰਜਿਆ ਸੀ—

ਜੋ ਹਮ ਕੋ ਪਰਮੇਸ਼ਰ ਉਚਰਿ ਹੈ
ਤੇ ਸਬ ਨਰਕ ਕੁੰਡ ਮਹਿ ਪਰਿ ਹੈ (ਬਚਿੱਤ੍ਰ ਨਾਟਕ)

ਅਸਲ ਵਿੱਚ ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ ਜੀ ਵਿੱਚ ਉਹ ਸਾਰੇ ਗੁਣ ਅਮਲੀ ਰੂਪ ਵਿੱਚ ਪਰਗਟ ਹੋਏ, ਜਿਹੜੇ ਉਨ੍ਹਾਂ ਦੇ ਵਡੇਰਿਆਂ ਵਿੱਚ ਮੌਜੂਦ ਸਨ। ਉਹ ਆਪਣੇ ਪੜਦਾਦਾ ਸ੍ਰੀ ਗੁਰੂ ਅਰਜਨ ਦੇਵ ਜੀ ਵਾਂਗ ਮਹਾਨ ਕਵੀ, ਕੁਰਬਾਨੀ ਦੇ ਪੁੰਜ ਤੇ ਵਿਦਵਾਨ ਸੰਪਾਦਕ ਬਣੇ। ਦਾਦਾ ਹਰ ਗੋਬਿੰਦ ਸਾਹਿਬ ਵਾਂਗ ਮੀਰੀ ਤੇ ਪੀਰੀ ਦੀ ਰੀਤ ਅਗਾਂਹ ਨੂੰ ਤੋਰਦੇ ਹੋਏ ਤੇਗ਼ ਦੇ ਧਨੀ ਬਣੇ। ਆਪਣੇ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਵਾਂਗ ਤਿਆਗ, ਵੈਰਾਗ ਤੇ ਹੱਸ-ਹੱਸ ਸ਼ਹਾਦਤ ਦਾ ਜਾਮ ਪੀਣ ਵਾਲੇ ਬਹਾਦਰ ਜਰਨੈਲ ਹੋ ਨਿਬੜੇ। ਸਹੀ ਅਰਥਾਂ ਵਿੱਚ ਉਹ ਮਹਾਨ ਕਵੀ, ਸਾਹਿਤਕਾਰਾਂ ਦੇ ਕਦਰਦਾਨ, ਸਾਹਿਤ ਪ੍ਰੇਮੀ, ਸਰਬੰਸ ਦਾਨੀ, ਕੁਰਬਾਨੀ ਦੇ ਪੁੰਜ, ਸੰਤ-ਸਿਪਾਹੀ ਤੇ ਬਾਦਸ਼ਾਹ-ਦਰਵੇਸ਼ ਸਨ। ਉਹ ਸਮਾਜਿਕ ਤੇ ਧਾਰਮਿਕ ਬਰਾਬਰੀ ਦੇ ਹੱਕ ਵਿੱਚ ਸਨ। ਖਾਲਸਾ ਪੰਥ ਦੀ ਸਾਜਣਾ 1699 ਤੇ ਦਮਦਮਾ ਸਾਹਿਬ ਵਿਖੇ 'ਸ੍ਰੀ ਗ੍ਰੰਥ ਸਾਹਿਬ' ਦੀ ਬੀੜ ਵਿੱਚ ਨੌਵੇਂ ਪਾਤਸ਼ਾਹ ਦੀ ਬਾਣੀ ਦਰਜ ਕਰਕੇ ਮੁੜ ਰਚਨਾ ਕਰਵਾਉਣਾ ਦੋ ਅਜਿਹੀਆਂ ਮਹੱਤਵਪੂਰਨ ਘਟਨਾਵਾਂ ਹਨ ਜਿਨ੍ਹਾਂ ਦੀ ਮਹੱਤਤਾ ਅਨੰਦਪੁਰ ਸਾਹਿਬ ਤੋਂ ਮੁਕਤਸਰ ਤੱਕ ਲੜੀਆਂ ਗਈਆਂ ਜੰਗਾਂ ਤੋਂ ਕਿਸੇ ਪੱਖੋਂ ਵੀ ਘੱਟ ਨਹੀਂ। ਗੁਰੂ ਸਾਹਿਬ ਦੀ ਪ੍ਰੇਰਣਾ ਤੇ ਅਗਵਾਈ ਸਦਕਾ ਗੋਬਿੰਦ-ਸ਼ਾਹੀਆਂ ਨੇ ਚੁਗੱਤਸ਼ਾਹੀ ਦੇ ਜ਼ੁਲਮ 'ਤੇ ਜ਼ਬਰ ਨੂੰ ਠੱਲ੍ਹ ਪਾਈ।

# ਇਕ ਲਾਸਾਨੀ ਨਾਅਰਾ—ਸਵਾ ਲਾਖ ਸੇ ਏਕ ਲੜਾਊਂ

'ਸਵਾ ਲਾਖ ਸੇ ਏਕ ਲੜਾਊਂ" ਇਕ ਨਾਅਰਾ ਹੈ, ਇੱਕ ਜੈਕਾਰਾ ਹੈ। ਇੱਕ ਆਵਾਜ਼ ਹੈ, ਇੱਕ ਪਰਵਾਜ਼ ਹੈ। ਇੱਕ ਸੰਦੇਸ਼ ਹੈ, ਇੱਕ ਉਦੇਸ਼ ਹੈ। ਉਹ ਸੰਦੇਸ਼ ਜਿਸ ਨਾਲ ਇੱਕ ਵੰਗਾਰ ਜੁੜੀ ਹੋਈ ਹੈ। ਉਹ ਉਦੇਸ਼ ਜਿਸ ਪਿੱਛੇ ਕਿਸੇ ਅਪਾਰ ਜਿੱਤ ਦੀ ਦ੍ਰਿੜ੍ਹਤਾ ਬੱਝੀ ਹੋਈ ਹੈ।

ਮੈਦਾਨੇ ਜੰਗ ਵਿੱਚੋਂ ਕੌਣ ਜਿੱਤਦਾ ਹੈ? ਕੌਣ ਹਾਰਦਾ ਹੈ? ਪ੍ਰਸ਼ਨ ਪਿੱਛੋਂ ਆਉਂਦੇ ਹਨ, ਪਰ ਜੰਗ ਵਿੱਚ ਜੂਝਣਾ ਜਾਂ ਜੂਝਣ ਲਈ ਤਤਪਰ ਕਰਨਾ, ਬਹੁਤ ਵੱਡੀ ਗੱਲ ਹੈ। ਇਹ ਗੱਲ ਉਦੋਂ ਹੋਰ ਵੀ ਮਹੱਤਵਪੂਰਨ ਹੋ ਜਾਂਦੀ ਹੈ, ਜਦੋਂ ਇੱਕ ਪਾਸੇ ਮੁੱਠੀ ਭਰ, ਸਿਰ ਲੱਥ ਦੀਵਾਨੇ ਹੋਣ ਤੇ ਦੂਜੇ ਪਾਸੇ ਅਣ-ਗਿਣਤ ਫ਼ੌਜੀ ਸਿਪਾਹੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਉਦੋਂ ਇੱਕ ਲਲਕਾਰ ਬਣਦਾ ਹੈ, ਜਦੋਂ ਉਹ ਆਪਣੇ ਪਿਆਰੇ ਸਿੰਘਾਂ ਨੂੰ ਇੱਕ ਆਵਾਜ਼ ਦਿੰਦੇ ਹਨ, 'ਸਵਾ ਲਾਖ ਸੇ ਏਕ ਲੜਾਊਂ" ਇਹ ਆਵਾਜ਼ ਉਦੋਂ ਇੱਕ ਜਿੱਤ ਦਾ ਜੈਕਾਰਾ ਬਣਦੀ ਹੈ ਜਦੋਂ ਸਿੰਘ ਸ਼ਸਤਰ ਚੁੱਕ ਮੈਦਾਨੇ ਜੰਗ ਵਿੱਚ ਜੂਝਦੇ ਹਨ, ਲੜਦੇ ਹਨ, ਮਰਦੇ ਹਨ ਜਾਂ ਮਾਰਦੇ ਹਨ। ਸ਼ਹੀਦ ਹੋਏ ਸਿੰਘਾਂ ਨੂੰ 'ਮੇਰਾ ਪੰਜ ਕਰੋੜੀ' ਜਾਂ 'ਮੇਰਾ ਦਸ ਕਰੋੜੀ' ਦੇ ਖ਼ਿਤਾਬਾਂ ਦੀ ਬਖਸ਼ਿਸ਼ ਹੁੰਦੀ ਹੈ। ਸ਼ਹਾਦਤਾਂ ਦੇ ਗੰਜ ਲੱਗਦੇ ਹਨ। ਸ਼ਹੀਦੀ-ਸ਼ਹੀਦੀ, ਸ਼ਹੀਦੀ। ਸ਼ਹਾਦਤ ਦੇਣ ਦਾ ਚਾਅ ਉਮਲ-ਉਮਲ ਪੈਂਦਾ ਹੈ। ਨਿਤਾਣੇ, ਲਤਾੜੇ, ਕਿਰਤੀ-ਕਾਮੇ ਤੇ ਗਰੀਬ ਕਿਸਾਨ ਹੰਕਾਰੀ ਜੋਧਿਆਂ ਨਾਲ ਭਿੜਦੇ ਹਨ। ਆਹੂ ਲਾਹੁੰਦੇ ਹਨ ਤੇ ਗਾਜ਼ੀਆਂ ਦਾ ਮਾਣ ਤੋੜਦੇ ਹਨ। ਆਖ਼ਰ ਇਹ ਸ਼ਕਤੀ ਆਈ ਕਿੱਥੋਂ?

ਇਹ ਬਲ, ਜੂਝ ਮਰਨ ਦਾ ਚਾਓ ਤੇ ਬੰਧਨ ਤੋੜਨ ਲਈ ਸਿਰੜਤਾ ਜਾਂ ਖਿੜੇ ਮੱਥੇ ਕੁਰਬਾਨੀ ਦੇਣ ਦਾ ਹੌਂਸਲਾ ਆਖ਼ਰ ਕਿਸ ਨਾਅਰੇ ਜਾਂ ਜੈਕਾਰੇ ਦੀ ਦੇਣ ਹੈ?

ਸਪੱਸ਼ਟ ਹੈ ਕਿ ਇਹ ਬਲ, ਇਹ ਸਾਹਸ, ਇਹ ਹਿੰਮਤ, ਇਹ ਹੌਂਸਲਾ, ਇਹ ਪੁਰਜਾ-ਪੁਰਜਾ ਕੱਟ ਮਰਨ ਦਾ ਚਾਓ ਸਿਰਫ਼ ਇੱਕੋ-ਇੱਕ ਆਵਾਜ਼ ਤੇ ਅਮਲ ਕਰਨ ਦੀ ਦੇਣ ਹੈ ਤੇ ਉਹ ਆਵਾਜ਼ ਹੈ "ਸਵਾ ਲਾਖ ਸੇ ਏਕ ਲੜਾਊਂ"

ਇੱਕ ਦਾ ਸਮੂਹ ਨਾਲ ਲੜਨਾ ਹੈਰਾਨੀ ਭਰੀ ਗੱਲ ਹੈ, ਪਰ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘਾਂ ਨੇ ਚਮਕੌਰ ਦੀ ਗੜ੍ਹੀ ਤੋਂ ਬਾਹਰ ਤੇ ਮੁਕਤਸਰ ਦੇ ਮੈਦਾਨੇ ਜੰਗ ਵਿੱਚ ਇਹ ਕ੍ਰਿਸ਼ਮਾ ਕਰ ਵਿਖਾਇਆ। ਬੀਰ-ਜੋਧਿਆਂ ਜਿਨ੍ਹਾਂ ਦੀ ਗਿਣਤੀ 40 ਸੀ, ਚਮਕੌਰ ਦੇ ਯੁੱਧ ਵਿੱਚ ਮੁਗ਼ਲ ਬਾਦਸ਼ਾਹੀ ਨਾਲ ਟਕਰਾਏ। ਮੁਕਤਸਰ ਦੀ ਲੜਾਈ ਵਿੱਚ ਮਾਈ ਭਾਗੋ ਦੀ ਕਮਾਨ ਹੇਠ ਬੀਰਾਂਗਣਾਂ ਵੀ ਜੰਗ ਵਿੱਚ ਮਰਦਾਂ ਤੋਂ ਅੱਗੇ ਹੋ ਕੇ ਲੜੀਆਂ। ਜ਼ੁਲਮ ਤੇ ਜ਼ਬਰ ਦਾ ਟਾਕਰਾ ਮੁੱਠੀ ਭਰ ਸਿੰਘਾਂ-ਸਿੰਘਣੀਆਂ ਨੇ ਕੀਤਾ। ਆਖ਼ਰ ਇਹ ਹੌਂਸਲਾ, ਇਹ ਅਣਖ, ਇਹ ਗ਼ੈਰਤ, ਇਹ ਦਲੇਰੀ ਆਈ

ਕਿੱਥੋਂ? ਇਹ 'ਸਵਾ ਲਾਖ ਸੇ ਏਕ ਲੜਾਊਂ' ਦਾ ਲਾਸਾਨੀ ਨਾਅਰਾ ਹੀ ਸੀ, ਜਿਸ ਨੇ ਬਹਾਦਰ ਮਰਜੀਵੜਿਆਂ ਵਿੱਚ ਅਥਾਹ ਜੋਸ਼ ਭਰਿਆ। ਧਰਤੀ ਕੰਬੀ-ਅਸਮਾਨ ਡੋਲਿਆ ਪਰ ਸਿਦਕੀ ਸੂਰੇ ਨਾ ਡੋਲੇ। ਜਿੱਤ ਜਾਂ ਹਾਰ ਵੱਖਰੀ ਗੱਲ ਹੈ। ਪਰ ਗੁਰੂ ਜੀ ਦੇ ਇਸ ਬੋਲ ਨੇ ਜਿਹੜਾ ਬਲ ਪੈਦਾ ਕੀਤਾ, ਉਹ ਬੇਮਿਸਾਲ ਹੈ। ਬੇਨਜ਼ੀਰ ਤੇ ਬੇਬਾਕ ਹੈ।

'ਸਵਾ ਲਾਖ ਸੇ ਏਕ ਲੜਾਉਣਾ' ਕੋਈ ਕਰਾਮਾਤ ਨਹੀਂ। ਇਹ ਤਾਂ ਇੱਕ ਵਿਉਂਤ ਹੈ, ਇੱਕ ਵਿਧੀ ਹੈ, ਇੱਕ ਯੋਜਨਾ, ਇੱਕ ਹੌਂਸਲਾ, ਇੱਕ ਜੋਸ਼ ਤੇ ਇੱਕ ਖਰੋਸ਼ ਹੈ। ਹਰ ਇਨਸਾਨ ਇਹ ਆਵਾਜ਼ ਬੁਲੰਦ ਨਹੀਂ ਕਰ ਸਕਦਾ। ਉਹ ਹੀ ਇਨਸਾਨ ਇਹ ਆਵਾਜ਼ ਦੇ ਸਕਦਾ ਹੈ ਜਿਹੜਾ ਖ਼ੁਦ 'ਮਰਦ ਅਗੰਮੜਾ' ਹੋਵੇ। ਜਿਹੜਾ ਖ਼ੁਦ 'ਬਾਦਸ਼ਾਹ ਦਰਵੇਸ਼' ਹੋਵੇ। ਜਿਹੜਾ ਖ਼ੁਦ ਸ਼ਸਤਰ ਤੇ ਸ਼ਾਸਤਰ ਦਾ ਧਨੀ ਹੋਵੇ। ਇਹੋ ਕਾਰਨ ਹੈ ਕਿ ਇਹ ਆਵਾਜ਼ ਅੱਜ ਵੀ ਪਰਵਾਜ਼ ਕਰ ਰਹੀ ਹੈ। ਅੱਜ ਵੀ ਇਸ ਨਾਅਰੇ ਦਾ ਜਨਮ ਦਾਤਾ ਸ੍ਰੀ ਗੁਰੂ ਗੋਬਿੰਦ ਸਿੰਘ ਮੈਦਾਨੇ ਜੰਗ ਵਿੱਚ ਜੂਝਦਾ ਨਜ਼ਰ ਆਉਂਦਾ ਹੈ। ਮੈਦਾਨੇ ਜੰਗ ਮੁਕਤਸਰ ਵੀ ਹੋ ਸਕਦਾ ਹੈ ਤੇ ਵੀਅਤਨਾਮ ਵੀ ਜਾਂ ਕੋਈ ਹੋਰ ਰਣ-ਭੂਮੀ ਵੀ। ਇਸ ਆਵਾਜ਼ ਨੇ ਕਦੇ ਦੱਬਣਾ ਨ੍ਹਹੀਂ। ਇਸ ਆਵਾਜ਼ੇ ਨੇ ਮਰਜੀਵੜਿਆਂ ਨੂੰ ਵੰਗਾਰਨਾ ਵੀ ਹੈ ਤੇ ਲਲਕਾਰਨਾ ਵੀ ਹੈ। ਇਹ ਵੰਗਾਰ, ਇਹ ਲਲਕਾਰ ਗੂੰਜਦੀ ਰਹਿਣੀ ਹੈ। ਭਾਵੇਂ ਹੁਣ ਉਹ ਬਾਹੂ ਬਲ ਦੀਆਂ ਲੜਾਈਆਂ ਨਹੀਂ ਰਹੀਆਂ ਪਰ 'ਸਵਾ ਲਾਖ ਸੇ ਏਕ ਲੜਾਊਂ' ਦੇ ਪਿਆਰੇ ਅਤੇ ਨਿਆਰੇ ਬੋਲਾਂ ਨੇ ਹਮੇਸ਼ਾਂ ਹੀ ਗੂੰਜਣਾ ਹੈ। ਸਿਰਲੱਥਾਂ ਨੂੰ ਉਤਸ਼ਾਹ ਦੇਣਾ ਹੈ। ਗ਼ਾਜ਼ੀਆਂ ਨੂੰ ਸ਼ਹੀਦੀਆਂ ਦੇ ਗੰਜ ਲਾਉਣ ਤੇ ਲੁਹਾਉਣ ਲਈ ਪਰੇਰਦੇ ਰਹਿਣਾ ਹੈ।

ਆਓ! ਇੱਕ ਵਾਰ ਸਾਰੇ ਹੀ ਜੈਕਾਰਾ ਲਾਈਏ 'ਸਵਾ ਲਾਖ ਸੇ ਏਕ ਲੜਾਊਂ' ਇਹ ਨਾਅਰਾ ਬੁਲੰਦ ਰਹੇ। ਸ਼ਾਲਾ! ਚਿੜੀਆਂ ਬਾਜ਼ਾਂ ਨਾਲ ਟੱਕਰਦੀਆਂ ਰਹਿਣ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਹ ਪਿਆਰੇ ਬੋਲ ਹਮੇਸ਼ਾਂ ਲਈ ਅਮਰ ਰਹਿਣ।

# ਖ਼ਾਲਸਾ ਪੰਥ ਦੀ ਸਿਰਜਣਾ ਦਾ ਸਫ਼ਰ ਤੇ ਭਵਿੱਖ

ਸਿੱਖ ਇਤਿਹਾਸ ਤੇ ਸਿੱਖ ਸਮਾਜ ਵਿੱਚ ਖ਼ਾਲਸਾ ਪੰਥ ਦੀ ਸਿਰਜਣਾ ਅਤੇ ਖ਼ਾਲਸਾ ਸਾਜਣਾ ਦਿਵਸ ਦੀ ਮਹਾਨਤਾ ਹਮੇਸ਼ਾ ਲਈ ਕਾਇਮ ਹੈ। ਇਹ ਮਹਾਨਤਾ ਸਿਰਫ਼ ਇਸ ਗੱਲ ਵਿੱਚ ਹੀ ਨਹੀਂ ਕਿ 1699 ਦੀ ਵਿਸਾਖੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਨੂੰ ਅੰਮ੍ਰਿਤਪਾਨ ਕਰਵਾ ਕੇ, ਸਿੰਘ ਸਜਾਇਆ ਗਿਆ; ਸਗੋਂ ਇਸ ਘਟਨਾ ਦੀ ਵਿਸ਼ੇਸ਼ਤਾ ਇਸ ਗੱਲ ਵਿੱਚ ਵਧੇਰੇ ਹੈ ਕਿ ਉਸ ਦਿਨ ਸਿੰਘਾਂ ਨੂੰ ਨਿਮਾਣੇ, ਨਿਤਾਣੇ ਤੇ ਲਤਾੜੇ ਹੋਏ ਲੋਕਾਂ ਦੀ ਰੱਖਿਆ ਕਰਨ, ਉਨ੍ਹਾਂ ਦੀ ਆਵਾਜ਼ ਬਣਨ ਤੇ ਉਨ੍ਹਾਂ ਦੀ ਸਾਂਭ-ਸੰਭਾਲ ਕਰਨ ਦਾ ਉਦੇਸ਼ ਤੇ ਆਦੇਸ਼ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਦਿੱਤਾ ਗਿਆ ਸੀ।

ਇਹ ਉਹ ਸ਼ੁਭ ਦਿਹਾੜਾ ਸੀ ਜਦੋਂ ਗੁਰੂ ਸਾਹਿਬ ਦੇ ਹੁਕਮ ਨੂੰ ਕਬੂਲ ਕਰਦਿਆਂ ਉਨ੍ਹਾਂ ਪੰਜ ਪਿਆਰੇ ਸਿੱਖਾਂ—ਭਾਈ ਦਇਆ ਰਾਮ, ਭਾਈ ਧਰਮ ਦਾਸ, ਭਾਈ ਮੋਹਕਮ ਚੰਦ, ਭਾਈ ਸਾਹਿਬ ਚੰਦ ਤੇ ਭਾਈ ਹਿੰਮਤ ਰਾਏ ਆਪਣੇ-ਆਪਣੇ ਸੀਸ ਦੀ ਭੇਟਾ ਕਰਨ ਲਈ ਹਜ਼ਾਰਾਂ ਦੀ ਗਿਣਤੀ 'ਚੋਂ ਗੁਰੂ ਸਾਹਿਬ ਦੇ ਸਨਮੁੱਖ ਹੋਏ ਸਨ। ਸੰਗਤ ਵਿੱਚ ਡਰ ਸੀ, ਕਿਸੇ ਆਉਣ ਵਾਲੀ ਬਿਪਤਾ ਜਾਂ ਕਿਸੇ ਹੋਣ ਵਾਲੀ ਘਟਨਾ ਦਾ। ਖ਼ੂਨ ਨਾਲ ਲਿਬੜੀ ਹੋਈ ਤਲਵਾਰ ਪੰਜ ਵਾਰ ਆਪਣੀ ਪਿਆਸ ਬੁਝਾਉਣ ਲਈ ਸੰਗਤ ਦੇ ਸਾਹਮਣੇ, ਗੁਰੂ ਸਾਹਿਬ ਦੇ ਹੱਥਾਂ ਵਿੱਚ ਲਿਸ਼ਕੀ ਤੇ ਪੰਜੇ ਵਾਰ ਇੱਕ-ਇੱਕ ਸਿਦਕੀ ਸੂਰੇ, ਆਪਣਾ ਸਿਰ ਕਟਾਉਣ ਲਈ ਤੰਬੂ ਵਿੱਚ ਗਏ, ਹਰ ਪਾਸੇ ਹਾਹਾਕਾਰ ਮੱਚੀ ਰਹੀ ਪਰ ਕੁੱਝ ਸਮੇਂ ਪਿੱਛੋਂ ਇਹ ਪੰਜੇ ਸਿੰਘ ਸੰਗਤ ਦੇ ਸਾਹਮਣੇ ਇਕ ਸਟੇਜ 'ਤੇ ਆ ਖੜ੍ਹੋਏ।

ਖਾਲਸੇ ਦੀ ਮਾਤਾ ਸਾਹਿਬ ਦੇਵਾਂ ਨੇ ਗੁਰੂ ਸਾਹਿਬ ਨਾਲ ਮਿਲ ਕੇ ਖੰਡੇ ਦੀ ਪਾਹੁਲ ਦਾ ਅੰਮ੍ਰਿਤ ਤਿਆਰ ਕੀਤਾ। ਗੁਰੂ ਸਾਹਿਬ ਨੇ ਉਨ੍ਹਾਂ ਪੰਜਾਂ ਪਿਆਰਿਆਂ ਨੂੰ ਆਪਣੇ ਹੱਥੀਂ ਅੰਮ੍ਰਿਤਪਾਨ ਕਰਵਾ ਕੇ, ਉਨ੍ਹਾਂ ਨੂੰ ਸਿੰਘ ਸਜਾਇਆ ਤੇ ਉਨ੍ਹਾਂ ਤੋਂ ਆਪ ਅੰਮ੍ਰਿਤ ਛਕ ਕੇ, ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣੇ। ਪੰਜ ਪਿਆਰਿਆਂ ਨੂੰ ਸਿੰਘ ਸਜਾ ਕੇ, ਉਨ੍ਹਾਂ ਦੇ ਨਾਂ ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ ਤੇ ਭਾਈ ਹਿੰਮਤ ਸਿੰਘ ਰੱਖੇ ਗਏ। ਬੀਬੀਆਂ ਦੇ ਨਾਵਾਂ ਨਾਲ ਅੱਗੋਂ ਕੌਰ ਸ਼ਬਦ ਦੀ ਵਰਤੋਂ ਕਰਨ ਦੀ ਪ੍ਰੇਰਨਾ ਕਰ ਕੇ, ਗੁਰੂ ਸਾਹਿਬ ਨੇ ਇਸਤਰੀ ਜ਼ਾਤੀ ਦੀ ਉੱਚਤਾ ਤੇ ਸਨਮਾਨ ਨੂੰ ਆਪਣੇ ਸਿੱਖਾਂ ਤੇ ਆਪਣੇ ਸਿੰਘਾਂ ਵਿੱਚ ਬਰਕਰਾਰ ਕੀਤਾ। ਮਾਤਾ ਸਾਹਿਬ ਦੇਵਾਂ ਨੂੰ, ਮਾਤਾ ਸਾਹਿਬ ਕੌਰ ਦਾ ਨਾਂ ਦੇਣਾ, ਆਪਣੇ ਸਿੰਘਾਂ ਦੇ ਬਰਾਬਰ ਮਾਣ-ਸਨਮਾਨ, ਸ਼ਕਤੀ-ਸਮਰੱਥਾ, ਬਹਾਦਰੀ ਤੇ

ਦਲੇਰੀ ਪ੍ਰਦਾਨ ਕਰਨ ਵਾਲੀ ਗੱਲ ਸੀ। ਬੀਬੀਆਂ ਨੂੰ ਕੌਰ ਨਾਂ ਦੀ ਬਖ਼ਸ਼ਿਸ਼, ਔਰਤਾਂ ਅੰਦਰ ਸਵੈਹੋਂਦ ਤੇ ਸਵੈਮਾਣ ਦੀ ਭਾਵਨਾ ਨੂੰ ਜਗਾਉਣ ਵਾਲੀ ਗੱਲ ਸੀ। ਔਰਤ ਮਰਦ ਤੋਂ ਕਿਸ ਗੱਲੋਂ ਘੱਟ ਹੈ? ਬਹਾਦਰ ਇਸਤਰੀਆਂ ਨੇ ਸਮਾਂ ਆਉਣ ਤੇ ਮੈਦਾਨੇ-ਜੰਗ ਜਾਂ ਜ਼ੁਲਮ ਦੀ ਇੰਤਹਾ ਨੂੰ ਬਰਦਾਸ਼ਤ ਕਰਦਿਆਂ, ਇਸ ਗੱਲ ਨੂੰ ਸੱਚ ਕਰ ਵਿਖਾਇਆ।

ਖ਼ਾਲਸਾ ਪੰਥ ਦੀ ਸਿਰਜਣਾ ਗੁਰੂ ਸਾਹਿਬ ਦੇ ਜੀਵਨ ਦੀ ਮਹਾਨ ਘਟਨਾ ਸੀ। ਖ਼ਾਲਸਾ ਸੱਜਣ ਪਿੱਛੋਂ ਗੁਰੂ ਸਾਹਿਬ ਦੇ ਸਿੰਘਾਂ ਨੇ, 'ਸਵਾ ਲੱਖ ਸੇ ਏਕ ਲੜਾਊਂ' ਦੇ ਜੈਕਾਰੇ ਨੂੰ ਅਮਲੀ ਰੂਪ ਦਿੱਤਾ। ਆਨੰਦਪੁਰ ਸਾਹਿਬ ਤੇ ਚਮਕੌਰ ਸਾਹਿਬ ਦੀਆਂ ਲੜਾਈਆਂ ਪਿੱਛੋਂ, ਮੁਕਤਸਰ ਦੀ ਲੜਾਈ (1705) ਵਿੱਚ, ਇਨ੍ਹਾਂ ਮਰਜੀਵੜਿਆਂ ਨੇ ਜੰਗ ਵਿੱਚ ਜੂਝਦੇ ਹੋਏ ਸ਼ਹਾਦਤਾਂ ਦੇ ਜਾਮ ਖਿੜੇ ਮੱਥੇ ਪੀਤੇ। ਨਿਤਾਣੇ, ਲਿਤਾੜੇ, ਕਿਰਤੀ-ਕਾਮੇ ਤੇ ਗ਼ਰੀਬ ਕਿਸਾਨਾਂ ਦੇ ਪੁੱਤਰਾਂ ਨੇ ਸਿੰਘ ਸਜ ਕੇ ਹੰਕਾਰੀ ਜੋਧਿਆਂ ਦੇ ਮਾਣ ਤੋੜੇ ਤੇ ਸ਼ਹੀਦੀਆਂ ਦੇ ਗੰਜ ਲਾਏ।

ਇਹ ਬਲ, ਇਹ ਸਾਹਸ, ਇਹ ਹਿੰਮਤ, ਇਹ ਹੌਂਸਲਾ, ਇਹ ਪੁਰਜ਼ਾ-ਪੁਰਜ਼ਾ ਕੱਟ ਮਰਨ ਦਾ ਚਾਉ, ਸਿੰਘਾਂ ਵਿੱਚ ਆਇਆ ਕਿੱਥੋਂ? ਸਪੱਸ਼ਟ ਹੈ ਕਿ ਇਹ ਸਾਹਸ, ਇਹ ਬੀਰਤਾ, ਇਹ ਗ਼ੈਰਤ, ਇਹ ਅਣਖ ਤੇ ਇਹ ਦਲੇਰੀ ਗੁਰੂ ਸਾਹਿਬ ਵੱਲੋਂ ਆਪਣੇ ਸਿੱਖਾਂ ਨੂੰ ਖ਼ਾਲਸਾ ਸਾਜਣਾ ਜਾਂ ਖ਼ਾਲਸਾ ਪੰਥ ਦੀ ਸਿਰਜਣਾ ਤੋਂ ਬਾਅਦ ਹੀ ਆਈ ਸੀ। ਮੱਧ ਕਾਲੀਨ ਸਮੇਂ ਵਿੱਚ ਸਿੰਘਾਂ ਦਾ ਸੰਤ-ਸਿਪਾਹੀਆਂ ਦੇ ਰੂਪ ਵਿੱਚ ਵਿਚਰਣਾ, ਸ਼ਸਤਰਧਾਰੀ ਹੋ ਕੇ ਜ਼ੁਲਮ ਦੇ ਖ਼ਾਤਮੇ ਲਈ ਜ਼ਾਲਮਾਂ ਜਾਂ ਦੋਖੀਆਂ ਨੂੰ ਸੋਧਣਾ, ਖ਼ਾਲਸੇ ਦਾ ਆਦਰਸ਼ ਰਿਹਾ ਹੈ ਤੇ ਇਹ ਹੀ ਆਦਰਸ਼ ਖ਼ਾਲਸਾ ਪੰਥ ਦੀ ਸਿਰਜਣਾ ਦਾ ਸੱਭ ਤੋਂ ਵੱਧ ਮਹੱਤਵਪੂਰਨ ਪਹਿਲੂ ਹੈ।

ਖ਼ਾਲਸਾ ਪੰਥ ਦੀ ਸਿਰਜਣਾ ਨੇ ਜਿਹੜਾ ਇਤਿਹਾਸ ਸਿਰਜਿਆ ਹੈ ਜਾਂ ਜਿਹੜਾ ਜਿਹੜਾ ਸਫ਼ਰ ਕੀਤਾ ਹੈ, ਉਸ ਨੂੰ ਕੁਝ ਭਾਗਾਂ ਵਿੱਚ ਵੰਡ ਕੇ ਹੀ ਇਸ ਸ਼ਾਨਦਾਰ ਇਤਿਹਾਸ ਨੂੰ ਵੇਖਿਆ ਜਾ ਸਕਦਾ ਹੈ। ਮੋਟੇ ਤੌਰ 'ਤੇ ਇਸ ਦੇ ਤਿੰਨ ਭਾਗ ਬਣਦੇ ਹਨ :—

ਪਹਿਲਾ ਸਮਾਂ 1699 ਤੋਂ 1799
ਦੂਜਾ ਸਮਾਂ 1799 ਤੋਂ 1899
ਤੀਜਾ ਸਮਾਂ 1899 ਤੋਂ 1999

1699 ਤੋਂ 1799 ਇਸ ਸਦੀ ਵਿੱਚ ਖ਼ਾਲਸਾ ਪੰਥ ਦੁਸ਼ਵਾਰੀਆਂ 'ਚੋਂ ਗੁਜ਼ਰਦਾ ਹੈ। ਸਿੰਘਾਂ ਨੂੰ ਮੁਸੀਬਤਾਂ ਝੱਲਣੀਆਂ ਪੈਂਦੀਆਂ ਹਨ। ਉਹ ਪੁਰਜਾ-ਪੁਰਜਾ ਕੱਟ ਮਰਦੇ ਹਨ। ਸੀਸ ਦਿੰਦੇ ਹਨ ਪਰ ਸਿਰੜ ਨਹੀਂ ਛੱਡਦੇ। ਉਹ ਜੰਗਲਾਂ ਜਾਂ ਪਹਾੜਾਂ ਵਿੱਚ ਲੁਕ ਕੇ ਗੁਜ਼ਾਰਾ ਕਰਦੇ ਹਨ ਪਰ ਸਮੇਂ ਦੀਆਂ ਸਰਕਾਰਾਂ ਨਾਲ ਆਢਾ ਲੈਣ ਤੋਂ ਗੁਰੇਜ਼ ਨਹੀਂ ਕਰਦੇ। ਉਹ ਗੁਰੂ ਗੋਬਿੰਦ ਸਿੰਘ ਜੀ ਦੇ ਫ਼ੁਰਮਾਨ, 'ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ' 'ਤੇ ਅਮਲ ਕਰਦੇ ਹੋਏ 'ਮਾਨਸ ਕੀ ਜਾਤ ਸਭੈ ਏਕੋ ਪਹਿਚਾਣਬੋ' ਦੇ

ਅਸੂਲ 'ਤੇ ਪਹਿਰਾ ਦਿੰਦੇ ਹਨ। 'ਜਬ ਆਵ ਕੀ ਅਉਧ ਨਿਦਾਨ' ਬਣਦੀ ਹੈ ਤਾਂ 'ਅਤ ਹੀ ਰਨ ਮੈਂ ਤਬ ਜੂਝ ਮਰੋਂ' ਦੇ ਵਾਕ ਨੂੰ ਪੂਰਾ ਕਰਦੇ ਹਨ।

ਗੁਰੂ ਸਾਹਿਬ ਨੇ ਪੰਜ ਪਿਆਰਿਆਂ ਨੂੰ 'ਗੁਰੂ ਪੰਥ' ਜਾਂ 'ਖ਼ਾਲਸਾ ਪੰਥ' ਦੀ ਉਪਾਧੀ ਬਖ਼ਸ਼ਦਿਆਂ ਕਿਹਾ ਸੀ ਕਿ ਖ਼ਾਲਸਾ ਹੀ ਮੇਰਾ 'ਸਤਿਗੁਰੂ ਪੂਰਾ' ਤੇ ਖ਼ਾਲਸਾ ਹੀ ਮੇਰਾ 'ਸੱਜਣ ਸੂਰਾ' ਹੈ। ਖਾਲਸਾ ਮੇਰਾ 'ਪਿੰਡ ਪਰਾਨ' ਤੇ ਖ਼ਾਲਸਾ ਹੀ ਮੇਰੀ 'ਜਾਨ ਕੀ ਜਾਨ' ਹੈ। ਖਾਲਸਾ 'ਅਕਾਲ ਪੁਰਖ ਕੀ ਫ਼ੌਜ' ਤੇ 'ਪਰਮਾਤਮ ਕੀ ਮੌਜ' ਤੇ ਹੋਰ ਸਪੱਸ਼ਟ ਕਰਦਿਆਂ ਉਨ੍ਹਾਂ ਆਖਿਆ ਸੀ—

ਖਾਲਸਾ ਮੇਰੋ ਰੂਪ ਹੈ ਖਾਸ
ਖਾਲਸੇ ਮਹਿ ਹਉ ਕਰੋ ਨਿਵਾਸ
ਖਾਲਸੇ ਲਈ ਉਨ੍ਹਾਂ ਦਾ ਫੁਰਮਾਨ ਹੈ—
'ਚੂੰਕ ਕਰ ਅਜ ਹਮਾ ਹੀਲ ਤੇ ਦਰ ਗੁਜ਼ਸ਼ਤ'
'ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ' (ਜ਼ਫ਼ਰਨਾਮਾ)

ਇਨ੍ਹਾਂ ਸਿਧਾਂਤਾਂ ਤੇ ਸਿੱਖਿਆਵਾਂ ਨੂੰ ਖਾਲਸਾ ਪੰਥ ਨੇ ਆਪਣੇ ਅੰਗ-ਸੰਗ ਰੱਖ ਕੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲ ਚਲਾਣੇ 1708 ਤੋਂ ਪਿੱਛੋਂ ਬੰਦਾ ਸਿੰਘ ਬਹਾਦਰ ਜੀ ਦੀ ਕਮਾਨ ਹੇਠ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਈ ਤੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਂ ਨੂੰ ਮਾਰ ਕੇ, 1710 ਵਿੱਚ ਸਰਹਿੰਦ 'ਤੇ ਖ਼ਾਲਸਾਈ ਪਰਚਮ ਝੁਲਾ ਦਿੱਤਾ ਸੀ।

1713 ਵਿੱਚ ਫਰੁਖਸੀਅਰ ਦਿੱਲੀ ਦਾ ਮੁਗ਼ਲ ਬਾਦਸ਼ਾਹ ਬਣਿਆ। ਉਸ ਨੇ ਅਬਦੁਸ ਸਮਦ ਖ਼ਾਂ ਨੂੰ ਲਾਹੌਰ ਦਾ ਸੂਬੇਦਾਰ ਬਣਾਇਆ। ਅਬਦੁਸ ਸਮਦ ਖਾਂ ਨੇ ਬੰਦਾ ਸਿੰਘ ਨੂੰ ਗੁਰਦਾਸ ਨੰਗਲ ਦੇ ਸਥਾਨ 'ਤੇ 7 ਦਸੰਬਰ 1715 ਨੂੰ 200 ਸਿੰਘ ਸਮੇਤ ਗ੍ਰਿਫ਼ਤਾਰ ਕਰ ਲਿਆ। 19 ਜੂਨ 1716 ਨੂੰ ਦਿੱਲੀ ਵਿਖੇ ਬੰਦਾ ਸਿੰਘ ਬਹਾਦਰ ਨੂੰ ਤਸੀਹੇ ਦੇ ਕੇ ਮੌਤ ਦੇ ਘਾਟ ਉਤਾਰ ਦਿੱਤਾ ਗਿਆ।

ਬੰਦਾ ਸਿੰਘ ਬਹਾਦਰ ਦੀ ਮੌਤ ਪਿੱਛੋਂ ਸਿੱਖਾਂ 'ਤੇ ਮੁਸੀਬਤਾਂ ਦੇ ਪਹਾੜ ਟੁੱਟ ਪਏ। ਸਿੱਖਾਂ ਦੇ ਸਿਰਾਂ ਦਾ ਮੁੱਲ ਨਿਸਚਿਤ ਕੀਤਾ ਗਿਆ। ਸਿੰਘਾਂ ਨੂੰ ਖ਼ਤਮ ਕਰਨ ਲਈ ਲਾਹੌਰ ਦੇ ਜ਼ਾਲਮ ਸੂਬੇਦਾਰਾਂ ਨੇ ਅੱਤਿਆਚਾਰ ਦੀ ਹੱਦ ਮੁਕਾ ਦਿੱਤੀ। ਅਬਦੁਸ ਸਮਦ ਖਾਂ 1713 ਤੋਂ 1726 ਤਕ, ਖ਼ਾਨ ਬਹਾਦਰ ਜ਼ਕਰੀਆ ਖ਼ਾਂ 1726 ਤੋਂ 1745 ਤਕ, ਯਾਹੀਆ ਖਾਂ 1746 ਤੋਂ 1747 ਤਕ ਮੀਰ ਮੰਨੂੰ 1748 ਤੋਂ 1753 ਤਕ ਲਾਹੌਰ ਦਾ ਸੂਬੇਦਾਰ ਰਿਹਾ। ਇਨ੍ਹਾਂ ਸੂਬੇਦਾਰਾਂ ਦੀਆਂ ਵਿਉਂਤਾਂ ਤਬਾਹਕੁਨ ਸਨ ਪਰ ਸਿੰਘ ਇਨ੍ਹਾਂ ਕੋਲੋਂ ਖ਼ਤਮ ਨਾ ਹੋਏ। ਉਹ ਸਿੰਘਾਂ ਨੂੰ ਖ਼ਤਮ ਕਰਦੇ ਕਰਦੇ ਆਪ ਖ਼ਤਮ ਹੋ ਗਏ। ਸਿੰਘ ਜੰਗਲਾਂ ਜਾਂ ਪਹਾੜਾਂ ਵਿੱਚ ਲੁਕ ਕੇ ਜਾਨਾਂ ਬਚਾਉਂਦੇ ਰਹੇ। ਸਮਾਂ ਮਿਲਣ 'ਤੇ ਲੁੱਟ ਮਾਰ ਵੀ ਕਰਦੇ ਸਨ। ਹੋਰ ਘਰ-ਬਾਰ ਜਾਂ ਸੰਪਤੀ ਉਨ੍ਹਾਂ ਦੀ ਕੋਈ ਨਹੀਂ ਸੀ ਹੁੰਦੀ। ਜ਼ਕਰੀਆ ਖ਼ਾਂ ਦੀ ਸਖ਼ਤੀ ਦਾ ਸਿੰਘ ਟਾਕਰਾ ਕਰਦੇ ਰਹੇ। ਆਖ਼ਰ ਜ਼ਕਰੀਆ ਖਾਂ ਨੂੰ ਸਿੱਖਾਂ ਨਾਲ ਸਮਝੌਤਾ ਕਰਨਾ ਪਿਆ। 1733 ਈਸਵੀ ਨੂੰ ਵਿਸਾਖੀ ਵਾਲੇ ਦਿਨ, ਉਸ ਨੇ ਸਿੱਖਾਂ ਨੂੰ ਇਕ ਲੱਖ ਦੀ ਜਾਗੀਰ ਤੇ ਨਵਾਬੀ ਭੇਂਟ

ਕੀਤੀ। ਸਿੱਖਾਂ ਨੇ ਇਹ ਜਾਗੀਰ ਤੇ ਨਵਾਬੀ ਸ. ਕਪੂਰ ਸਿੰਘ ਫੈਜ਼ਲਪੁਰੀਆ ਨੂੰ ਬਖ਼ਸ਼ੀ।

ਉਧਰ ਮੁਗ਼ਲਾਂ ਨਾਲ ਸਮਝੌਤਾ ਹੋ ਜਾਣ ਪਿੱਛੋਂ ਸਿੱਖਾਂ ਨੇ ਆਪਣੀ ਸ਼ਕਤੀ ਦਾ ਸੰਗਠਨ ਕੀਤਾ। 1734 ਵਿੱਚ ਨਵਾਬ ਕਪੂਰ ਸਿੰਘ ਨੇ ਸਿੱਖਾਂ ਦੀ ਸ਼ਕਤੀ ਨੂੰ ਮਜ਼ਬੂਤ ਕਰਨ ਲਈ ਉਨ੍ਹਾਂ ਦੇ ਦੋ ਜਥੇ ਬਣਾ ਦਿੱਤੇ। ਇਕ ਬੁੱਢਾ ਦਲ ਤੇ ਦੂਜਾ ਤਰੁਣਾ ਦਲ। ਬੁੱਢੇ ਦਲ ਦਾ ਕੰਮ ਧਾਰਮਿਕ ਸਥਾਨਾਂ ਦੀ ਰੱਖਿਆ ਤੇ ਸਾਂਭ-ਸੰਭਾਲ ਕਰਨਾ ਸੀ ਤੇ ਤਰਣਾ ਦਲ ਦਾ ਕੰਮ ਦੁਸ਼ਮਣਾਂ ਦਾ ਟਾਕਰਾ ਕਰਨਾ ਸੀ। 23 ਮਾਰਚ 1748 ਈ. ਨੂੰ ਵਿਸਾਖੀ ਵਾਲੇ ਦਿਨ ਨਵਾਬ ਕਪੂਰ ਸਿੰਘ ਨੇ ਇਨ੍ਹਾਂ 65 ਜਥਿਆਂ ਦੀ ਥਾਂ, ਸਿਰਫ਼ 12 ਜੱਥੇ ਬਣਾ ਕੇ ਸ. ਜੱਸਾ ਸਿੰਘ ਆਹਲੂਵਾਲੀਆ ਨੂੰ ਇਸ ਨਵੀਂ ਜੱਥੇਬੰਦੀ 'ਦਲ ਖ਼ਾਲਸਾ' ਦਾ ਪ੍ਰਧਾਨ ਸੈਨਾਪਤੀ ਨਿਯੁਕਤ ਕੀਤਾ। ਨਵਾਬ ਕਪੂਰ ਸਿੰਘ 1753 ਈ: ਵਿੱਚ ਅਕਾਲਾ ਚਲਾਣਾ ਕਰ ਗਿਆ।

ਸਿੰਘਾਂ 'ਤੇ ਅੱਤਿਆਚਾਰ ਹੁੰਦੇ ਰਹੇ। ਮਈ 1746 ਈ: ਵਿੱਚ ਕਾਹਨੂੰਵਾਨ ਵਿਖੇ ਛੋਟਾ ਘੱਲੂਘਾਰਾ ਵਾਪਰਿਆ। ਜਿਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸਿੰਘ ਮਾਰੇ ਗਏ। ਸਿੰਘਾਂ ਨੇ ਹੱਸ ਹੱਸ ਸ਼ਹੀਦੀਆਂ ਪ੍ਰਾਪਤ ਕੀਤੀਆਂ। ਉਨ੍ਹਾਂ ਮੀਰ ਮੰਨੂੰ ਦੀਆਂ ਫ਼ੌਜਾਂ ਦਾ ਨੱਕ ਵਿੱਚ ਦਮ ਕਰੀ ਰੱਖਿਆ। ਮੀਰ ਮੰਨੂੰ ਸਿੱਖਾਂ ਨੂੰ ਖ਼ਤਮ ਕਰਦਾ ਹੋਇਆ ਆਪਣੇ ਹੀ ਘੋੜੇ ਦੀ ਕਾਠੀ ਵਿੱਚ ਫਸ ਕੇ ਮਰ ਗਿਆ। ਮੀਰ ਮੰਨੂੰ ਬਾਰੇ ਬਹਾਦਰ ਸਿੱਖਾਂ ਦੀ ਧਾਰਨਾ ਸੀ :—

ਮੰਨੂੰ ਸਾਡੀ ਦਾਤਰੀ, ਅਸੀਂ ਮੰਨੂੰ ਦੇ ਸੋਏ।
ਜਿਉਂ ਜਿਉਂ ਮੰਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ।

ਖ਼ਾਲਸਾ ਪੰਥ ਦੀ ਸਿਰਜਣਾ ਤੋਂ ਲਗਪਗ ਅੱਧੀ ਸਦੀ, ਸਿੱਖਾਂ 'ਤੇ ਘੋਰ ਅੱਤਿਆਚਾਰ ਹੋਏ। ਉਹ ਮੌਕਾ ਮਿਲਣ 'ਤੇ ਆਪਣੀ ਰੜਕ ਤੇ ਕੌੜ ਕੱਢਦੇ ਰਹੇ। ਅਠਾਰ੍ਹਵੀਂ ਸਦੀ ਦੇ ਪਿਛਲੇ ਅੱਧ ਵਿੱਚ ਵੀ ਸਿੰਘਾਂ ਨੂੰ ਅਨੇਕਾਂ ਮੁਸੀਬਤਾਂ ਝੱਲਣੀਆਂ ਪਈਆਂ। ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਦਾ ਸਿੰਘਾਂ ਨੇ ਡਟ ਕੇ ਟਾਕਰਾ ਕੀਤਾ ਤੇ ਬਰਾਬਰ ਦੀ ਭਾਜੀ ਮੋੜੀ। ਉਹ ਗੁਰੀਲਾ ਯੁੱਧ ਲੜ ਕੇ ਅਹਿਮਦ ਸ਼ਾਹ ਅਬਦਾਲੀ ਨੂੰ ਲੁੱਟਦੇ ਰਹੇ ਪਰ 15 ਫਰਵਰੀ 1762 ਨੂੰ ਪਿੰਡ ਕੁੱਪ ਵਿਖੇ, ਅਹਿਮਦਸ਼ਾਹ ਅਬਦਾਲੀ ਵੱਲੋਂ ਹੋਏ ਅਚਾਨਕ ਹਮਲੇ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸਿੰਘ ਮਾਰੇ ਗਏ। ਇਸ ਹਮਲੇ ਨੂੰ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ। ਸਿੰਘਾਂ ਨੇ ਘੱਲੂਘਾਰਿਆਂ ਨੂੰ ਵਾਹਿਗੁਰੂ ਦਾ ਮਿੱਠਾ ਭਾਣਾ ਕਰ ਕੇ ਮੰਨਿਆ ਤੇ 1764 ਵਿੱਚ ਸਰਹਿੰਦ ਨੂੰ ਸ. ਜੱਸਾ ਸਿੰਘ ਆਹਲੂਵਾਲੀਆ ਦੀ ਕਮਾਨ ਹੇਠ ਜਿੱਤ ਕੇ ਆਪਣੇ ਅਧੀਨ ਕਰ ਲਿਆ। 1765 ਵਿੱਚ ਸਿੱਖ ਲਾਹੌਰ ਨੂੰ ਜਿੱਤਣ ਵਿੱਚ ਸਫਲ ਹੋ ਗਏ।

ਲਾਹੌਰ ਦੀ ਜਿੱਤ ਤੇ ਕਬਜ਼ੇ ਪਿੱਛੋਂ ਸਾਰਾ ਪੰਜਾਬ ਸਿੱਖਾਂ ਦੇ ਅਧੀਨ ਹੋ ਗਿਆ। 1767 ਤੋਂ 1799 ਤਕ 12 ਮਿਸਲਾਂ ਆਪਣਾ-ਆਪਣਾ ਪ੍ਰਬੰਧ ਚਲਾਉਂਦੀਆਂ ਰਹੀਆਂ। ਆਖ਼ਰ 1799 ਈ: ਵਿੱਚ 7 ਜੁਲਾਈ ਨੂੰ ਮਹਾਰਾਜ ਰਣਜੀਤ ਸਿੰਘ ਨੇ

ਲਾਹੌਰ 'ਤੇ ਆਪਣਾ ਮੁਕੰਮਲ ਅਧਿਕਾਰ ਕਰ ਕੇ 'ਖ਼ਾਲਸਾ ਰਾਜ' ਕਾਇਮ ਕੀਤਾ ਤੇ ਲਾਹੌਰ ਨੂੰ ਆਪਣੀ ਰਾਜਧਾਨੀ ਬਣਾ ਲਿਆ। ਕੁਝ ਮਿਸਲਾਂ ਨੂੰ ਉਸ ਨੇ ਆਪਣੇ ਅਧੀਨ ਕਰ ਲਿਆ ਤੇ ਕੁਝ ਸ਼ਕਤੀਸ਼ਾਲੀ ਮਿਸਲਾਂ ਨੂੰ ਆਪਣਾ ਮਿੱਤਰ ਬਣਾ ਲਿਆ ਸੀ ਤੇ ਕਨ੍ਹਈਆ ਮਿਸਲ ਵਿੱਚ ਉਸ ਨੇ ਸ਼ਾਦੀ ਕਰਾ ਲਈ ਸੀ।

1799-1899 ਤਕ ਦੇ ਸਮੇਂ ਨੂੰ ਖ਼ਾਲਸਾ ਪੰਥ ਦੇ ਵਿਕਾਸ ਦਾ ਦੂਜਾ ਪੜਾਅ ਕਿਹਾ ਜਾ ਸਕਦਾ ਹੈ। ਇਸ ਕਾਲ ਵਿੱਚ ਖਾਲਸਾ ਪੰਥ ਦੀ ਜੁਝਾਰੂ ਰੁਚੀ ਤੇ ਖਾੜਕੂ ਬਿਰਤੀ ਸਿੱਖ ਰਾਜ ਦੀਆਂ ਨੀਹਾਂ ਪੱਕੀਆਂ ਕਰਨ ਵੱਲ ਵਧੇਰੇ ਰਹਿੰਦੀ ਹੈ। ਮਹਾਰਾਜਾ ਰਣਜੀਤ ਸਿੰਘ ਨੇ 1799 ਤੋਂ 1839 ਤਕ 40 ਸਾਲ ਰਾਜ ਕੀਤਾ। ਉਸ ਨੇ ਆਪਣੇ ਨਾਂ ਦੀ ਥਾਂ 'ਨਾਨਕ ਸ਼ਾਹੀ ਜਰਬ' ਨਾਂ ਦਾ ਸਿੱਕਾ ਚਲਾਇਆ। ਉਸ ਦੇ ਰਾਜ ਨੂੰ ਧਰਮ ਨਿਰਪੱਖ ਰਾਜ ਕਰ ਕੇ ਜਾਣਿਆ ਜਾਂਦਾ ਹੈ।

1839-1849 ਤਕ ਲਾਹੌਰ ਦਰਬਾਰ ਵਿੱਚ, ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਖੰਡਾ ਖੜਕਦਾ ਰਿਹਾ। 1846 ਤੇ 1848 ਵਿੱਚ ਸਿੱਖਾਂ ਨੂੰ ਅੰਗਰੇਜ਼ਾਂ ਨਾਲ ਦੋ ਲੜਾਈਆਂ ਲੜਨੀਆਂ ਪਈਆਂ। ਆਖ਼ਰ ਪੰਜਾਬ 1849 ਈ: ਵਿੱਚ ਅੰਗਰੇਜ਼ਾਂ ਦੇ ਅਧੀਨ ਹੋ ਗਿਆ।

1850 ਤੋਂ ਪਿੱਛੋਂ ਸਿੱਖ ਸ਼ਕਤੀ ਦਾ ਪ੍ਰਗਟਾਵਾ 'ਕੂਕਾ ਲਹਿਰ' ਦੇ ਰੂਪ ਵਿੱਚ ਹੋਇਆ। 'ਕੂਕਾ ਲਹਿਰ' ਜਾਂ 'ਨਾਮਧਾਰੀ ਲਹਿਰ' ਦੇ ਮੋਢੀ ਬਾਬਾ ਰਾਮ ਸਿੰਘ ਸਨ। ਇਸ ਲਹਿਰ ਦਾ ਮੁੱਖ ਉਦੇਸ਼ ਵਿਦੇਸ਼ੀ ਰਾਜ ਦਾ ਖ਼ਾਤਮਾ ਤੇ ਖਾਲਸਾ ਰਾਜ ਦੀ ਪੁਨਰ ਸਥਾਪਨਾ ਸੀ। 1872 ਵਿੱਚ ਅੰਗਰੇਜ਼ਾਂ ਨੇ ਇਸ ਲਹਿਰ ਨੂੰ ਕੁਚਲ ਦਿੱਤਾ। 1873 ਵਿੱਚ ਸਿੱਖ ਸ਼ਕਤੀ ਦਾ ਉਭਾਰ ਪਹਿਲੀ ਸਿੰਘ ਸਭਾ ਬਣਨ ਨਾਲ ਹੋਇਆ। 1883 ਵਿੱਚ ਖਾਲਸਾ ਦੀਵਾਨ ਹੋਂਦ ਵਿੱਚ ਆਇਆ। 1899 ਤੱਕ ਅਨੇਕ ਸਿੰਘ ਸਭਾਵਾਂ ਤੇ ਖਾਲਸਾ ਦੀਵਾਨ ਹੋਂਦ ਵਿੱਚ ਆ ਚੁੱਕੇ ਸਨ ਪਰ ਇਸ ਪੜਾਅ 'ਤੇ ਆ ਕੇ ਅਠਾਰ੍ਹਵੀਂ ਸਦੀ ਦਾ ਸਿੱਖ ਸੰਕਲਪ ਤੇ ਪਰਵਿਰਤੀਆਂ ਪਹਿਲਾਂ ਨਾਲੋਂ ਬਿਲਕੁਲ ਹੀ ਬਦਲ ਜਾਂਦੀਆਂ ਹਨ। ਸੰਤ-ਸਿਪਾਹੀਆਂ ਦੇ ਸੁਭਾਅ ਵਿੱਚ ਪਹਿਲਾਂ ਵਾਲੀ ਸ਼ਿੱਦਤ ਨਹੀਂ ਰਹਿੰਦੀ ਤੇ ਨਾ ਹੀ ਖਾੜਕੂ ਰੁਚੀ ਪਹਿਲਾਂ ਵਾਂਗ ਬਲਵਾਨ ਰਹਿੰਦੀ ਹੈ। ਸਿੱਖ ਕੌਮ ਗੁਆਚੀ ਸ਼ਾਨ ਦੀ ਅਭਿਲਾਸ਼ਾ ਕਰਦੀ ਹੈ ਪਰ ਪਹਿਲਾਂ ਵਾਲੀ ਦਲੇਰੀ ਸਿੰਘਾਂ ਵਿੱਚ ਨਹੀਂ ਦਿਸਦੀ। ਮਰ ਮਿਟਣ ਦਾ ਚਾਉ ਵਿਰਲੇ-ਵਿਰਲੇ ਸਿੰਘਾਂ ਵਿੱਚ ਹੀ ਬਾਕੀ ਰਹਿ ਜਾਂਦਾ ਹੈ।

1899-1999 ਤਕ ਖ਼ਾਲਸਾ ਪੰਥ ਨੂੰ ਸਫ਼ਰ ਕਰਦਿਆਂ ਅਨੇਕਾਂ ਦੁਸ਼ਵਾਰੀਆਂ 'ਚੋਂ ਗੁਜ਼ਰਨਾ ਪਿਆ ਹੈ। ਉਨੀਵੀਂ ਸਦੀ ਦੇ ਪਿਛਲੇ ਅੱਧ ਵਿੱਚ ਸਿੱਖਾਂ ਨੇ ਸਮੇਂ-ਸਮੇਂ ਉੱਠੀਆਂ ਸਮਾਜਿਕ, ਧਾਰਮਿਕ, ਰਾਜਨੀਤਕ ਤੇ ਸੁਧਾਰਕ ਲਹਿਰਾਂ ਵਿੱਚ ਜਿਹੜਾ ਯੋਗਦਾਨ ਪਾਇਆ ਹੈ, ਉਹ ਹਮੇਸ਼ਾ ਲਈ ਮੁੱਲਵਾਨ ਹੀ ਨਹੀਂ ਸਗੋਂ ਅਭੁੱਲ ਵੀ ਹੈ। ਸਿੱਖਾਂ ਨੇ ਨਾਮਧਾਰੀ ਲਹਿਰ, ਗ਼ਦਰ ਪਾਰਟੀ ਲਹਿਰ, ਸਿੰਘ ਸਭਾ ਲਹਿਰ ਤੋਂ ਬਿਨਾਂ ਅਕਾਲੀ ਲਹਿਰ, ਬੱਬਰ ਲਹਿਰ, ਨਾ-ਮਿਲਵਰਤਣ ਲਹਿਰ, ਭਾਰਤ ਛੱਡੋ ਅੰਦੋਲਨ

ਅਤੇ ਆਜ਼ਾਦ ਹਿੰਦ ਫ਼ੌਜ ਲਹਿਰ ਵਿੱਚ ਵੀ ਸੱਭ ਤੋਂ ਵੱਧ ਸਰਗਰਮ ਹਿੱਸਾ ਪਾਇਆ ਹੈ। ਸ਼ਹੀਦੀਆਂ ਦਿੱਤੀਆਂ ਹਨ। ਜੁਰਮਾਨੇ ਭਰੇ ਹਨ ਤੇ ਜੇਲ੍ਹਾ ਕੱਟੀਆਂ ਹਨ। 13 ਅਪ੍ਰੈਲ, 1919 ਨੂੰ ਜਲ੍ਹਿਆਂਵਾਲੇ ਬਾਗ਼ ਦੀ ਘਟਨਾ ਵਿੱਚ ਵੀ ਸਿੱਖ ਅੱਗੇ ਸਨ ਤੇ ਸਮੇਂ-ਸਮੇਂ ਸਿਰ ਲੱਗੇ ਜਾਂ ਲਗਾਏ ਗਏ ਮੋਰਚਿਆਂ ਵਿੱਚ ਵੀ ਸਿੰਘਾਂ ਨੇ ਲਾ-ਮਿਸਾਲ ਕੁਰਬਾਨੀਆਂ ਦਿੱਤੀਆਂ ਹਨ। ਬੱਬਰ ਲਹਿਰ ਅਧੀਨ ਸਿੰਘਾਂ ਨੇ ਇਕ ਵਾਰ ਫੇਰ ਆਪਣਾ ਅਤੀਤ ਦੁਹਰਾ ਦਿੱਤਾ ਸੀ। ਸਪੱਸ਼ਟ ਹੈ ਕਿ 1947 ਤਕ ਦੇਸ਼ ਦੀ ਆਜ਼ਾਦੀ ਲਈ ਲੜੀ ਗਈ ਲੜਾਈ ਵਿੱਚ ਵੀ ਸਿੱਖ ਅੱਗੇ ਰਹੇ ਹਨ। ਬੇਇਨਸਾਫ਼ੀ ਵਿਰੁੱਧ ਲਗਾਏ ਗਏ ਮੋਰਚਿਆਂ ਜਾਂ ਵਾਪਰੇ ਸਾਕਿਆਂ ਵਿੱਚ ਸਿੰਘਾਂ ਨੇ ਅਹਿਮ ਭੂਮਿਕਾ ਨਿਭਾਈ ਹੈ।

1947 ਤੋਂ ਪਿੱਛੋਂ ਪਾਕਿਸਤਾਨ ਤੇ ਚੀਨ ਨਾਲ ਹੋਈਆਂ ਲੜਾਈਆਂ ਵਿੱਚ ਸਿੱਖਾਂ ਨੇ ਲਾ-ਮਿਸਾਲ ਬਹਾਦਰੀ ਦਿਖਾਈ ਹੈ। ਸਿੱਖ ਦੇਸ਼ ਦੇ ਰਾਖੇ, ਦੇਸ਼ ਦੇ ਅੰਨਦਾਤਾ ਤੇ ਦੇਸ਼ ਦੇ ਵਫ਼ਾਦਾਰ ਸੇਵਕ ਰਹੇ ਹਨ। ਇਸ ਤਿੰਨ ਸੌ ਸਾਲਾਂ ਦੇ ਖਾਲਸਾ ਪੰਥ ਦੀ ਸਿਰਜਣਾ ਦੇ ਸਫ਼ਰ ਵਿੱਚ ਖਾਲਸਾਈ ਸ਼ਾਨ ਤੇ ਖਾਲਸਾਈ ਜਲੋ 'ਨਿਹੰਗ ਸਿੰਘ ਸੰਪਰਦਾਇ' ਵਿੱਚ ਅਜੇ ਵੀ ਵੇਖਣਯੋਗ ਹੈ।

**ਖ਼ਾਲਸੇ ਦਾ ਭਵਿੱਖ**—ਖ਼ਾਲਸਾ ਪੰਥ ਦੀ ਅਜੋਕੀ ਦਸ਼ਾ ਪੁਰਾਣੀ ਖਾਲਸਾਈ ਸ਼ਾਨ ਗੁਆਚ ਚੁੱਕੀ ਪ੍ਰਤੀਤ ਹੁੰਦੀ ਹੈ। ਹੁਣ ਕਿੱਥੇ ਹਨ ਉਹ ਸਿੱਖ ਜੋ ਕਹਿਣੀ ਤੇ ਕਰਨੀ ਦੇ ਪੂਰੇ ਹੁੰਦੇ ਸਨ? ਹੁਣ ਸਿੱਖ ਪਤਿਤ ਹੋ ਰਹੇ ਹਨ। ਹੁਣ ਸਿੰਘਾਂ ਲਈ ਸਿੰਘ ਦੇ ਅਰਥ ਗੁਆਚ ਚੁੱਕੇ ਹਨ। ਹੁਣ ਖ਼ਾਲਸਾ ਨਾ-ਖ਼ਾਲਸ ਹੁੰਦਾ ਜਾ ਰਿਹਾ ਹੈ। ਕਿਸੇ ਲਈ ਆਪਾ ਵਾਰਣ ਦੀ ਥਾਂ, ਅੱਜ ਦੇ ਪਦਾਰਥਕ ਤੇ ਪੂੰਜੀਵਾਦੀ ਯੁੱਗ ਵਿੱਚ ਹੁਣ ਗੁਰੂ ਗੋਬਿੰਦ ਸਿੰਘ ਜੀ ਦਾ ਸਾਜਿਆ ਖ਼ਾਲਸਾ ਪੰਥ ਪਹਿਲਾਂ ਵਾਲੀ ਪਰੰਪਰਾ ਨੂੰ ਭੁੱਲਦਾ ਜਾ ਰਿਹਾ ਹੈ। ਕਦੇ ਹੱਥੀਂ ਕੰਮ ਕਰਨ, ਵੰਡ ਛਕਣ ਤੇ ਲੋੜਵੰਦਾਂ ਦੀ ਸਹਾਇਤਾ ਕਰਨਾ ਸਿੱਖਾਂ ਦਾ ਪਹਿਲਾ ਫ਼ਰਜ਼ ਸਮਝਿਆ ਜਾਂਦਾ ਸੀ। ਪਰ ਕੀ ਅਸੀਂ ਹੁਣ ਇਸ ਪਾਸੇ ਤੁਰਦੇ ਹਾਂ? ਹੋਰ ਅਨੇਕਾਂ ਕਮੀਆਂ ਦੇ ਬਾਵਜੂਦ ਜੇ ਜ਼ਰਾ ਸੋਚੀਏ ਤਾਂ ਕੀ ਅਸੀਂ 'ਮਾਨਸ ਕੀ ਜਾਤ' ਨੂੰ ਇਕ ਸਮਝਦੇ ਹਾਂ? ਕੀ ਅਸੀਂ ਧਰਮ ਨਿਰਪੱਖ ਹਾਂ? ਕੀ ਅਸੀਂ ਕਾਲੇ ਧੰਦਿਆਂ ਤੋਂ ਮੁਕਤ ਹਾਂ? ਸਪੱਸ਼ਟ ਹੈ ਕਿ ਉੱਤਰ ਹਾਂ ਵਿੱਚ ਨਹੀਂ। ਫਿਰ ਅਸੀਂ ਗੁਰੂ ਦੇ ਸਿੱਖ, ਗੁਰੂ ਦੇ ਸਿੰਘ ਤੇ ਖ਼ਾਲਸੇ ਦਾ ਸਹੀ ਰੂਪ ਕਿਵੇਂ ਹੋਏ? ਸੱਚ ਤਾਂ ਇਹ ਹੈ ਕਿ ਖ਼ਾਲਸਾ ਬਣਨਾ ਤਾਂ ਬਹੁਤ ਔਖਾ ਹੈ। ਅਸੀਂ ਤਾਂ ਅਜੇ ਪੂਰਨ ਸਿੱਖ ਵੀ ਨਹੀਂ। ਸਿੰਘ ਬਣਨਾ ਤਾਂ ਬਹੁਤ ਵੱਡੀ ਗੱਲ ਹੈ।

ਖ਼ਾਲਸਾ ਪੰਥ ਦੀ ਸਿਰਜਣਾ ਦਾ ਸੰਕਲਪ ਉਦੋਂ ਹੀ ਪੂਰਾ ਹੋਵੇਗਾ ਜਦੋਂ ਅਸੀਂ ਪੂਰਨ ਸਿੱਖ ਤੋਂ ਅਗਾਂਹ ਗੁਰਸਿੱਖ ਤੇ ਗੁਰਮੁਖਿ ਬਣਾਂਗੇ। ਜਦੋਂ ਅਸੀਂ ਸਿੰਘ ਸਜ ਤੇ ਤਨੋ-ਮਨੋ ਸਿੰਘਾਂ ਦੇ ਮਾਰਗ 'ਤੇ ਤੁਰਾਂਗੇ। ਜਦੋਂ ਅਸੀਂ ਖਾਲਸ ਬਣ ਕੇ, ਖ਼ਾਲਸਾ ਬਣਾਂਗੇ। ਸੋ ਲੋੜ ਹੈ ਸਿੱਖ ਬਣਨ, ਸਿੰਘ ਸਜਣ ਤੇ ਖ਼ਾਲਸਾ ਜੀਵਨ ਬਤੀਤ ਕਰਦੇ ਹੋਏ ਖ਼ਾਲਸਾ ਬਣਨ ਦੀ।

# ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ (ਕੁੱਝ ਸੰਵਾਦ)

**(ਮਾਤਾ ਗੁਜ਼ਰੀ ਤੇ ਗੰਗੂ ਰਸੋਈਏ ਵਿਚਕਾਰ)**

ਮਾਤਾ ਗੁਜਰੀ– ਵੇ ਚੋਰ-ਚੋਰ ਦਾ ਰੌਲਾ ਕਾਹਨੂੰ ਪਾਉਣੈ।
ਚੋਰ ਤੇ ਇੱਥੇ ਕੋਈ ਨਹੀਂ।
ਤੇਰਾ ਮਨ ਹੀ ਚੋਰ ਹੋ ਗਿਆ।

ਗੰਗੂ– ਵਾਹਾ ਜੀ-ਵਾਹ ਮੇਰੇ ਤੇ ਹੀ ਤੁਹਮਤ ਲਾਉਣ ਲੱਗ ਪਏ ਹੋ। ਮੈਂ ਤਾਂ ਤੁਹਾਨੂੰ ਘਰ ਲਿਆ ਕੇ ਸਿਆਪਾ ਗੱਲ ਪਾ ਲਿਆ। ਪਤੈ, ਤੁਸੀਂ ਸਰਕਾਰ ਦੇ ਮੁਲਜ਼ਮ ਹੋ।

ਮਾਤਾ ਗੁਜਰੀ– ਵੇ ਤੂੰ, ਤੂੰ ਤਾਂ ਨਿਮਕ ਹਰਾਮੀ ਨਿਕਲਿਆ।

**(ਜਾਨੀ ਖ਼ਾਂ ਤੇ ਮਾਨੀ ਖ਼ਾਂ ਨਾਲ)**

ਜਾਨੀ ਖ਼ਾਂ ਤੇ ਮਾਨੀ ਖ਼ਾਂ– ਚਲੋ ਮਾਤਾ ਜੀ ਬੈਠੋ ਰੱਥ ਵਿੱਚ।

ਮਾਤਾ ਗੁਜਰੀ– ਵੇ ਸਾਨੂੰ ਕਿੱਥੇ ਲੈ ਕੇ ਚੱਲੇ ਹੋ?

ਜਾਨੀ ਖ਼ਾਂ ਤੇ ਮਾਨੀ ਖ਼ਾਂ– ਮਾਈ ਵੱਡੇ ਘਰ।
ਉੱਚੀ ਹਵੇਲੀ। ਸਰਹਿੰਦ।

ਮਾਤਾ ਗੁਜਰੀ– ਅਸੀਂ ਉਥੇ ਕੀ ਕਰਨਾ?

ਜਾਨੀ ਖ਼ਾਂ ਤੇ ਮਾਨੀ ਖ਼ਾਂ– ਅੱਲ੍ਹਾ ਜਾਣਦੈ। ਜਾਂ ਵਜ਼ੀਰ ਖ਼ਾਂ।

ਮਾਤਾ ਗੁਜਰੀ– ਵੇ ਅਸਾਂ ਕੀ ਗੁਨਾਹ ਕੀਤੈ?

**(ਸੂਬੇਦਾਰ ਵਜ਼ੀਰ ਖ਼ਾਂ ਤੇ ਸਾਹਿਬਜ਼ਾਦਿਆਂ ਨਾਲ)**

ਜਾਨੀ ਖ਼ਾਂ ਤੇ ਮਾਨੀ ਖ਼ਾਂ– ਬੱਚਿਓ! ਤੁਹਾਡੇ ਪਿਤਾ, ਗੁਰੂ ਗੋਬਿੰਦ ਸਿੰਘ ਚਮਕੌਰ ਦੇ ਯੁੱਧ ਵਿੱਚ ਮਾਰੇ ਗਏ ਹਨ। ਤੁਹਾਡਾ ਕੋਈ ਵਾਲੀ ਵਾਰਸ ਨਹੀਂ। ਤੁਹਾਡੀ ਜਾਨ ਬਖ਼ਸ਼ੀ ਤਾਂ ਹੋ ਸਕਦੀ ਜੇ.....

ਫ਼ਤਿਹ ਸਿੰਘ– ਜੇ ਦਾ ਕੀ ਮਤਲਬ?

ਵਜ਼ੀਰ ਖ਼ਾਂ– ਤੁਸੀਂ ਇਸਲਾਮ ਕਬੂਲ ਕਰ ਲਵੋ।

ਜ਼ੋਰਾਵਰ ਸਿੰਘ– ਹਰਗਿਜ਼ ਨਹੀਂ।

ਫ਼ਤਿਹ ਸਿੰਘ– ਅਸੀਂ ਗੁਰੂ ਗੋਬਿੰਦ ਸਿੰਘ ਦੇ ਪੁੱਤਰ ਹਾਂ। ਅਸੀਂ ਗੁਰੂ ਤੇਗ਼ ਬਹਾਦਰ ਦੇ ਪੋਤੇ ਹਾਂ। ਅਸੀਂ ਧਰਮ ਦੇ ਪੱਕੇ ਹਾਂ।

ਜ਼ੋਰਾਵਰ ਸਿੰਘ– ਅਸੀਂ ਆਪਣੇ ਧਰਮ ਦੀ ਰੱਖਿਆ ਕਰਾਂਗੇ।

(ਮਾਤਾ ਗੁਜ਼ਰੀ ਤੇ ਸਾਹਿਬਜ਼ਾਦੇ)

ਮਾਤਾ ਗੁਜਰੀ– ਵਜ਼ੀਰਾ ਕੀ ਕਹਿੰਦੇ ਸੀ?

ਸਾਹਿਬਜ਼ਾਦੇ– 'ਆਪਣਾ ਧਰਮ ਤਿਆਗ ਦੇਵੋ'।
ਅਸੀਂ ਕਿਹਾ, ਸਾਡੀ ਜਾਨ ਜਾਵੇ ਤਾਂ ਜਾਵੇ ਪਰ ਸਿੱਖੀ ਸਿਦਕ ਨਾ ਜਾਵੇ।

ਮਾਤਾ ਗੁਜਰੀ– ਸ਼ਾਬਾਸ਼!

(ਦੂਜੀ ਪੇਸ਼ੀ-ਸੂਬੇਦਾਰ ਤੇ ਸਾਹਿਬਜ਼ਾਦੇ)

ਸੂਬੇਦਾਰ– ਤੁਸੀਂ ਇਸਲਾਮ ਕਬੂਲ ਕਰੋ। ਅਸੀਂ ਤੁਹਾਨੂੰ ਬੇਗ਼ਮਾਂ ਦੇਵਾਂਗੇ ਤੇ ਰਾਜ–ਭਾਗ ਵੀ ਦੇ ਦੇਵਾਂਗੇ।

ਸਾਹਿਬਜ਼ਾਦੇ– ਸਾਨੂੰ ਲਾਲਚ ਨਾ ਦੇ। ਸਾਨੂੰ ਰਾਜ ਭਾਗ ਦੀ ਲੋੜ ਨਹੀਂ। ਸਾਨੂੰ ਬੇਗ਼ਮਾਂ ਦੀ ਲੋੜ ਨਹੀਂ। ਤੂੰ ਜੋ ਕਰਨਾ ਕਰ ਲੈ।

(ਸੂਬੇਦਾਰ ਵਜ਼ੀਰ ਖ਼ਾਂ ਤੇ ਨਵਾਬ ਮਲੇਰਕੋਟਲਾ ਸ਼ੇਰ ਮੁਹੰਮਦ ਖ਼ਾਂ)

ਵਜ਼ੀਰ ਖ਼ਾਂ– ਸ਼ੇਰ ਮੁਹੰਮਦ ਖ਼ਾਂ, ਮੈਂ ਇਨ੍ਹਾਂ ਬੱਚਿਆਂ ਨੂੰ ਤੇਰੇ ਸਪੁਰਦ ਕਰਦਾ ਹਾਂ।

ਸ਼ੇਰ ਮੁਹੰਮਦ ਖ਼ਾਂ– ਮੈਂ ਕੀ ਕਰਾਂ ਹਜ਼ੂਰ?

ਵਜ਼ੀਰ ਖ਼ਾਂ– ਤੂੰ ਆਪਣੇ ਭਰਾ ਨਾਹਰ ਤੇ ਭਤੀਜੇ ਖਿਜਰ ਖ਼ਾਂ ਦਾ ਬਦਲਾ ਲੈ ਸਕਦਾ ਏਂ।

ਸ਼ੇਰ ਮੁਹੰਮਦ ਖ਼ਾਂ– ਮੇਰਾ ਭਰਾ ਤੇ ਭਤੀਜਾ ਚਮਕੌਰ ਦੀ ਜੰਗ ਵਿੱਚ ਮਾਰੇ ਗਏ ਹਨ। ਮੈਂ ਉਨ੍ਹਾਂ ਦਾ ਬਦਲਾ ਮਾਸੂਮਾਂ ਤੋਂ ਲਵਾਂ? ਇਨ੍ਹਾਂ ਬੱਚਿਆਂ ਦਾ ਕੀ ਕਸੂਰ? ਮੈਂ ਬਦਲਾ ਲਵਾਂਗਾ, ਇਨ੍ਹਾਂ ਦੇ ਪਿਓ ਨਾਲ ਜੰਗ ਕਰ ਕੇ। ਇਹ ਸ਼ਰ੍ਹਾ ਤੇ ਇਸਲਾਮ ਦੇ ਖ਼ਿਲਾਫ਼ ਹੈ। ਮੈਂ ਇਹ ਕੰਮ ਨਹੀਂ ਕਰ ਸਕਦਾ।

(ਸੁੱਚਾ ਨੰਦ ਤੇ ਵਜ਼ੀਰ ਖ਼ਾਂ)

ਸੁੱਚਾ ਨੰਦ– ਹਜ਼ੂਰ ਸੱਪਾਂ ਦੇ ਬੱਚੇ ਸਪੋਲੀਏ ਹੀ ਹੁੰਦੇ ਹਨ

ਵਜ਼ੀਰ ਖ਼ਾਂ– ਉਹ ਕਿਵੇਂ?

ਸੁੱਚਾ ਨੰਦ– ਵੇਖੋ ਹਜ਼ੂਰ।

(ਸੁੱਚਾ ਨੰਦ ਤੇ ਸਾਹਿਬਜ਼ਾਦੇ)

ਸੁੱਚਾ ਨੰਦ– ਜੇ ਤੁਹਾਨੂੰ ਛੱਡ ਦੇਈਏ ਤਾਂ ਤੁਸੀਂ ਕੀ ਕਰੋਗੇ?

ਸਾਹਿਬਜ਼ਾਦੇ- ਅਸੀਂ ਆਪਣੇ ਸਿੱਖਾਂ ਨੂੰ 'ਕੱਠੇ ਕਰ ਕੇ ਤੁਹਾਡੇ ਨਾਲ ਲੜਾਂਗੇ।

ਸੁੱਚਾ ਨੰਦ- ਜੇ ਤੁਸੀਂ ਹਾਰ ਗਏ ਤਾਂ........ ?

ਸਾਹਿਬਜ਼ਾਦੇ- ਕੋਈ ਗੱਲ ਨਹੀਂ। ਹਾਰਣ ਤੋਂ ਪਹਿਲਾਂ ਹੀ ਅਸੀਂ ਤੁਹਾਨੂੰ ਮਾਰਾਂਗੇ ਜਾਂ ਖ਼ੁਦ ਮਰਾਂਗੇ।

**(ਸੂਬੇਦਾਰ ਵਜ਼ੀਰ ਖ਼ਾਂ ਤੇ ਸ਼ਾਸ਼ਲ ਬੇਗ-ਬਾਸ਼ਲ ਬੇਗ)**

ਵਜ਼ੀਰ ਖ਼ਾਂ- ਕੋਈ ਹੈ ਮਾਈ ਦਾ ਲਾਲ, ਜਿਹੜਾ ਇਨ੍ਹਾਂ ਨੂੰ ਕਤਲ ਕਰੇ।

ਸ਼ਾਸ਼ਲ ਬੇਗ-ਬਾਸ਼ਲ ਬੇਗ- ਹਜ਼ੂਰ! ਸਾਡੀ ਗ਼ਲਤੀ ਮੁਆਫ਼ ਕਰ ਦਿਓ। ਅਸੀਂ ਤਿਆਰ ਹਾਂ..... ਇਨ੍ਹਾਂ ਨੂੰ ਜਿਬ੍ਹਾ ਕਰਨ ਲਈ।

ਵਜ਼ੀਰ ਖ਼ਾਂ- ਕਸੂਰ ਮੁਆਫ਼। ਜਾਓ ਇਨ ਕੋ ਕਤਲ ਕਰੋ।

ਸ਼ਾਸ਼ਲ ਬੇਗ-ਬਾਸ਼ਲ ਬੇਗ- ਜੀ ਹਜ਼ੂਰ-ਜੀ ਹਜ਼ੂਰ......

**(ਦੀਵਾਨ ਟੋਡਰ ਮੱਲ ਤੇ ਅਧਿਕਾਰੀ)**

ਦੀਵਾਨ ਟੋਡਰ ਮੱਲ- ਹਜ਼ੂਰ! ਮੈਨੂੰ ਸਾਹਿਬਜ਼ਾਦਿਆਂ ਤੇ ਮਾਤਾ ਜੀ ਦੇ ਸੱਸਕਾਰ ਲਈ ਜ਼ਮੀਨ ਦੇਵੋ।

ਅਧਿਕਾਰੀ- ਇਹ ਕਿਵੇਂ ਹੋ ਸਕਦਾ ਹੈ?

ਦੀਵਾਨ ਟੋਡਰ ਮੱਲ- ਜਿਵੇਂ ਮੁਨਾਸਿਬ ਹੋਵੇ। ਮੈਂ ਹਰ ਕੁਰਬਾਨੀ ਕਰਨ ਲਈ ਤਿਆਰ ਹਾਂ।

ਅਧਿਕਾਰੀ- ਕੰਮ ਬੜਾ ਮੁਸ਼ਕਿਲ ਹੈ।

ਦੀਵਾਨ ਟੋਡਰ ਮੱਲ- ਮੁਸ਼ਕਿਲ ਕਾਹਦੀ? ਮੋਹਰਾਂ ਦੇ ਬਰਾਬਰ ਜ਼ਮੀਨ ਦੇ ਦਿਓ।

ਅਧਿਕਾਰੀ- ਜ਼ਮੀਨ ਦੇ ਬਰਾਬਰ ਮੋਹਰਾਂ ਖੜੀਆਂ ਕਰਕੇ, ਇਵਜ਼ਾਨਾ।

ਦੀਵਾਨ ਟੋਡਰ ਮੱਲ- ਹਾਂ-ਹਾਂ ਇਹ ਚੁੱਕੋ ਮੋਹਰਾਂ..... ਆਗਿਆ।

ਅਧਿਕਾਰੀ- ਆਗਿਆ ਹੈ।

(ਦੀਵਾਨ ਟੋਡਰ ਮੱਲ ਨੇ ਖੜੀਆਂ ਮੋਹਰਾਂ ਦੇ ਕੇ, ਸੱਸਕਾਰ ਕੀਤਾ। ਇਹ ਘਟਨਾ 27 ਦਸੰਬਰ 1704 ਦੀ ਹੈ। ਇੱਥੇ ਗੁਰਦੁਆਰਾ ਜੋਤੀ ਸਰੂਪ ਬਣਿਆ ਹੋਇਆ ਹੈ)।

# ਬੰਦਾ ਸਿੰਘ ਬਹਾਦਰ—ਕਾਵਿ ਚਿੱਤਰ

ਪਿੰਡ ਰਾਜੋਰੀ ਜਿਲ੍ਹਾ ਪੁਣਛ ਵਿੱਚ,
ਜਨਮ ਉਸ ਦਾ ਹੋਇਆ।
ਵਿਚ ਗ਼ਰੀਬੀ ਪੜ੍ਹ ਨਾ ਸਕਿਆ,
ਨਾ ਕੋਈ ਢੋਆ ਢੋਇਆ।
ਬੜਾ ਹੋਇਆ, ਸ਼ਿਕਾਰ ਖੇਡਣ ਦਾ,
ਮਨ ਵਿੱਚ ਸ਼ੌਕ ਉਸ ਉਠਿਆ।
ਨਦੀ ਕਿਨਾਰੇ ਜਾ ਕੇ ਉਹਨੇ,
ਹਿਰਨੀ ਨੂੰ ਜਾ ਕੁੱਠਿਆ।
ਤੜਪ ਤੜਪ ਕੇ ਹਿਰਨੀ ਮੋਈ,
ਮੋਏ, ਨਾਲ ਦੋ ਬੱਚੇ।
ਲੱਛਮਣ ਦੇਵ ਉਦਾਸ ਹੋ ਗਿਆ,
ਯਾਦ ਕੀਤਾ ਰੱਬ ਸੱਚੇ।
ਫੇਰ ਉਹ ਮਾਧੋ ਦਾਸ ਬਣ ਗਿਆ,
ਵਿਚ ਵਿਜੋਗ ਵਿਚਾਰਾ।
ਤੁਰਦਾ ਫਿਰਦਾ ਨਦੇੜ ਪਹੁੰਚਿਆ,
ਮੱਲਿਆ ਨਦੀ ਕਿਨਾਰਾ।
ਚਾਣਚੱਕ ਗੁਰੂ ਗੋਬਿੰਦ ਪੁੱਜ ਗਏ,
ਮਾਧੋ ਦਾਸ ਦੇ ਦੁਆਰੇ।
ਮਾਧੋ ਦਾਸ ਨੇ ਬੇਨਤੀ ਕੀਤੀ,
'ਬੰਦਾ, ਬਣਾਓ ਪਿਆਰੇ।'
ਦਸ਼ਮੇਸ਼ ਪਿਤਾ ਉਸ ਥਾਪਨਾ ਦੇ ਕੇ,
ਬੰਦਾ ਸਿੰਘ ਬਣਾਇਆ।
ਜ਼ਾਲਮਾਂ ਦਾ ਫੇਰ ਅੰਤ ਕਰਨ ਨੂੰ,
ਵੱਲ ਪੰਜਾਬ ਭਜਾਇਆ।
ਪਹੁੰਚ ਸਰਹੰਦ ਬੰਦੇ ਨੇ 'ਭਰਤ',
ਇੱਟ ਨਾਲ ਇੱਟ ਖੜਕਾਈ।
ਸਾਹਿਬਜ਼ਾਦਿਆਂ ਦਾ ਬਦਲਾ ਲੈ ਕੇ,
ਕੀਤੀ ਖ਼ੂਬ ਲੁਟਾਈ।

# ਬੰਦਾ ਸਿੰਘ ਬਹਾਦਰ ਦਾ ਅੰਤਮ ਸਮਾਂ

ਸਿੱਖ ਇਤਿਹਾਸ ਜਾਂ ਪੰਜਾਬ ਦੇ ਇਤਿਹਾਸ ਵਿੱਚ ਅਠਾਰ੍ਹਵੀਂ ਸਦੀ, ਸਿੱਖਾਂ ਲਈ ਸੰਘਰਸ਼ ਦੀ ਸਦੀ ਸੀ। ਗੁਰੂ ਗੋਬਿੰਦ ਸਿੰਘ ਦੇ ਸਿੰਘ ਜਬਰ ਤੇ ਜ਼ੁਲਮ ਦਾ ਟਾਕਰਾ ਕਰਦੇ ਹੋਏ, ਸ਼ਹਾਦਤਾਂ ਪਾਉਂਦੇ ਰਹੇ ਤੇ ਸਿੰਘਣੀਆਂ ਆਪਣੇ ਬੱਚਿਆਂ ਦੇ ਟੋਟੇ ਕਰਵਾ ਕੇ, ਆਪਣੀਆਂ ਝੋਲੀਆਂ ਵਿੱਚ ਪੁਆਉਂਦੀਆਂ ਰਹੀਆਂ। ਸਿੱਖੀ ਨੂੰ ਕੇਸਾਂ-ਸੁਆਸਾਂ ਸੰਗ ਨਿਭਾਉਂਦਿਆਂ ਕੋਈ ਵੀ ਗੁਰੂ ਦਾ ਸਿੰਘ ਜਾਂ ਸਿੰਘਣੀ ਆਪਣੇ ਕਰਮ-ਧਰਮ ਤੋਂ ਨਾ ਡੋਲਿਆ। ਕੋਈ ਭੈਅ ਜਾਂ ਲਾਲਚ ਇਨ੍ਹਾਂ ਮਰਜੀਵੜਿਆਂ ਦੇ ਨੇੜੇ ਨਹੀਂ ਸੀ ਢੁੱਕਦਾ। ਸਿੱਖੀ ਸਿਦਕ, ਹੌਸਲਾ, ਦੂਜਿਆਂ ਲਈ ਆਪਾਂ ਵਾਰਣਾ ਜਾਂ ਮਜ਼ਲੂਮਾਂ ਦੀ ਰੱਖਿਆ ਕਰਨਾ ਹੀ ਸਿੰਘਾਂ ਦਾ ਆਦਰਸ਼ ਸੀ।

ਦੇਸ਼ ਤੇ ਧਰਮ ਲਈ ਮਰ-ਮਿਟਣ ਦਾ ਚਾਉ ਖਿੜੇ ਮੱਥੇ ਸ਼ਹੀਦੀ ਪ੍ਰਾਪਤ ਕਰਨਾ ਤੇ ਬਾਦਸ਼ਾਹੀ ਨਾਲ ਹੱਕ-ਸੱਚ ਲਈ ਟੱਕਰ ਲੈਣੀ ਸਿੰਘਾਂ ਦਾ ਮਹਾਨ ਵਿਰਸਾ ਸੀ। ਅਠਾਰ੍ਹਵੀਂ ਸਦੀ ਦਾ ਅਰੰਭ ਇਸੇ ਇਤਿਹਾਸ ਨੂੰ ਦੁਹਰਾਉਂਦਾ ਹੈ। 1704 ਦੇ ਦਸੰਬਰ ਮਹੀਨੇ, ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦੇ ਸ਼ਹਾਦਤ ਦਾ ਜਾਮ ਪੀ ਗਏ ਤੇ ਬਿਰਧ ਦਾਦੀ-ਮਾਤਾ ਗੁਜਰੀ ਆਪਣੇ ਪੋਤਰਿਆਂ ਦੀ ਸ਼ਹਾਦਤ ਦਾ ਸਦਮਾ ਨਾ ਸਹਾਰਦੀ ਹੋਈ ਅਕਾਲ-ਚਲਾਣਾ ਕਰ ਗਈ।

ਉਸ ਤੋਂ ਬਾਅਦ ਸਿੰਘਾਂ ਨੂੰ ਹਥਿਆਰਬੰਦ ਘੋਲ ਵੀ ਕਰਨਾ ਪਿਆ, ਕਿਉਂਕਿ ਜ਼ਾਲਮ ਮੁਗ਼ਲ ਸਰਕਾਰ ਤੇ ਲਾਹੌਰ ਦੇ ਜ਼ਾਲਮ ਸੂਬੇਦਾਰ ਜ਼ਕਰੀਆ ਖ਼ਾਂ ਤੇ ਮੀਰ-ਮੰਨੂੰ ਸਿੰਘਾਂ ਦਾ ਖ਼ਾਤਮਾ ਕਰਨ ਤੇ ਤੁਲੇ ਹੋਏ ਸਨ। ਇਹ ਉਹ ਸਮਾਂ ਸੀ, ਜਦੋਂ ਸਿੰਘਾਂ ਦੇ ਸਿਰਾਂ ਦੇ ਮੁੱਲ ਰੱਖੇ ਗਏ ਸਨ। ਸਿੰਘਾਂ ਦੇ ਸਿਰ ਕਤਲ ਕਰਨ ਵਾਲਿਆਂ ਨੂੰ ਇਨਾਮ-ਸਨਮਾਨ ਦੇਣ ਦਾ ਐਲਾਨ ਵੀ ਉਸ ਸਮੇਂ ਦੇ ਹਾਕਮ ਕਰਦੇ ਰਹੇ। ਇਸ ਪ੍ਰਸੰਗ ਵਿੱਚ ਡਾ. ਭਗਤ ਸਿੰਘ ਲਿਖਦੇ ਹਨ, "ਸਿੱਖਾਂ ਨੇ ਹਕੂਮਤ ਵਿਰੁੱਧ ਹਥਿਆਰਬੰਦ ਸੰਘਰਸ਼ ਗੁਰੂ ਹਰਗੋਬਿੰਦ ਸਾਹਿਬ ਦੇ ਜ਼ਮਾਨੇ ਤੋਂ ਹੀ ਸ਼ੁਰੂ ਕਰ ਦਿੱਤਾ ਸੀ, ਪਰ ਉਸ ਸੰਘਰਸ਼ ਦੇ ਪਿੱਛੇ ਰਾਜਸੀ ਮਨੋਰਥ ਨਹੀਂ ਸੀ। ਉਹ ਮੁਗ਼ਲਾਂ ਦਾ ਰਾਜ ਨਹੀਂ ਸਨ ਖੋਹਣਾ ਚਾਹੁੰਦੇ। ਉਹ ਸਰਕਾਰ ਦੇ ਜ਼ੁਲਮ ਦਾ ਟਾਕਰਾ ਕਰਨ ਅਤੇ ਸਵੈ ਰੱਖਿਆ ਦੇ ਸਾਧਨ ਵਜੋਂ ਹਥਿਆਰਬੰਦ ਹੋਏ। ਪਰ ਬੰਦਾ ਸਿੰਘ ਨੇ ਮੁਗ਼ਲਾਂ ਦੇ ਜ਼ੁਲਮੀ ਰਾਜ ਨੂੰ ਜੜ੍ਹੋਂ ਪੁੱਟ ਸੁੱਟਣ ਤੇ ਇਸ ਦੀ ਥਾਂ ਨਿਆਂਪੂਰਬਕ ਤੇ ਧਾਰਮਿਕ ਸ਼ਹਿਣਸ਼ੀਲਤਾ ਵਾਲਾ ਰਾਜ ਸਥਾਪਤ ਕਰਨ ਲਈ ਇਕ ਮਹਾਨ ਕਾਰਜ ਨੂੰ ਆਪਣੇ ਜ਼ੁਮੇਂ ਲਿਆ। ਭਾਵੇਂ ਉਹ ਆਪਣੇ ਪ੍ਰੋਗਰਾਮ ਨੂੰ ਪੂਰਨ ਰੂਪ ਵਿੱਚ ਸਫ਼ਲ ਹੁੰਦਾ ਦੇਖ ਨਾ ਸਕਿਆ, ਪਰ ਇਹ ਉਸ ਨੂੰ ਨਿਸਚਾ ਹੋ ਗਿਆ ਸੀ ਕਿ ਸਿੱਖ ਕੌਮ ਕਦੇ ਨਾ ਕਦੇ ਪੰਜਾਬ ਵਿੱਚ

ਆਪਣਾ ਸਥਾਈ ਰਾਜ ਕਾਇਮ ਕਰਕੇ ਰਹੇਗੀ।"[1]

ਬੰਦਾ ਬਹਾਦਰ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਥਾਪਨਾ, ਪ੍ਰੇਰਨਾ ਅਤੇ ਹੱਲਾ-ਸ਼ੇਰੀ ਸਦਕਾ ਅਕਤੂਬਰ 1708 ਵਿੱਚ ਹਥਿਆਰਬੰਦ ਸੰਘਰਸ਼ ਲਈ 25 ਸਿੰਘਾਂ ਸਮੇਤ ਪੰਜਾਬ ਪਹੁੰਚਿਆ। ਸੋਨੀਪਤ, ਕੈਂਥਲ, ਸਮਾਣਾ, ਘੁੜਾਮ, ਕਪੂਰੀ ਤੇ ਸਢੌਰੇ ਨੂੰ ਫਤਹਿ ਕਰਕੇ 22 ਮਈ 1710 ਨੂੰ ਚੱਪੜ-ਚਿੜੀ ਦੇ ਮੈਦਾਨ ਵਿੱਚ ਉਸ ਦੀ ਲੜਾਈ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਂ ਨਾਲ ਹੋਈ। 24 ਮਈ 1710 ਨੂੰ ਬੰਦਾ ਬਹਾਦਰ ਨੇ ਸਰਹਿੰਦ ਦਾ ਕਿਲ੍ਹਾ ਜਿੱਤ ਲਿਆ। ਇਸ ਲੜਾਈ ਵਿੱਚ ਵਜ਼ੀਰ ਖ਼ਾਂ ਮਾਰਿਆ ਗਿਆ। ਸੁੱਚਾ ਨੰਦ ਨੂੰ ਫੜ ਲਿਆ ਗਿਆ। ਬਾਅਦ ਵਿੱਚ ਉਸ ਨੂੰ ਕਤਲ ਕਰਕੇ, ਉਸ ਦਾ ਮੁਰਦਾ ਸਰੀਰ ਇਕ ਦਰੱਖਤ ਨਾਲ ਲਟਕਾ ਦਿੱਤਾ ਗਿਆ। ਬੰਦਾ ਬਹਾਦਰ ਨੇ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਬਣਾਇਆ। ਸਮਾਣੇ ਦੇ ਜਲਾਦ ਸੱਯਦ ਜਲਾਲਦੀਨ ਨੂੰ, ਜਿਸ ਨੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ, ਸੋਧਿਆ ਗਿਆ। ਉਸ ਦੇ ਨਾਲ ਹੀ ਛੋਟੇ ਸਾਹਿਬਜ਼ਾਦਿਆਂ ਦੇ ਜਲਾਦਾਂ ਸ਼ਾਸਲ ਬੇਗ ਤੇ ਬਾਸ਼ਲ ਬੇਗ ਨੂੰ ਵੀ ਮੌਤ ਦੇ ਘਾਟ ਉਤਾਰਿਆ ਗਿਆ।

ਹੌਲੀ-ਹੌਲੀ ਬੰਦਾ ਬਹਾਦਰ ਦਾ ਰਾਜ ਲਾਹੌਰ ਤੋਂ ਦਿੱਲੀ ਤੀਕਰ ਫੈਲ ਗਿਆ। ਰਾਜ-ਪ੍ਰਬੰਧ ਨੂੰ ਚੰਗੀ ਤਰ੍ਹਾਂ ਚਲਾਉਣ ਲਈ ਬੰਦਾ ਬਹਾਦਰ ਨੇ ਫਤਹਿ ਸਿੰਘ ਨੂੰ ਸਮਾਣਾ ਤੇ ਰਾਮ ਸਿੰਘ ਨੂੰ ਥਾਨੇਸਰ ਦਾ ਸੂਬੇਦਾਰ ਨਿਯੁਕਤ ਕੀਤਾ। ਸਢੌਰਾ ਤੇ ਨਾਹਨ ਦੇ ਵਿਚਕਾਰ ਪੈਂਦੇ ਮੁਖਲਿਸਪੁਰ ਦੇ ਕਿਲ੍ਹੇ ਦੀ ਮੁਰੰਮਤ ਕਰਾਉਣ ਪਿੱਛੋਂ ਉਸ ਦਾ ਨਾਂ 'ਲੋਹਗੜ੍ਹ' ਰੱਖਿਆ ਤੇ ਲੋਹਗੜ੍ਹ ਨੂੰ ਹੀ ਆਪਣੀ ਰਾਜਧਾਨੀ ਬਣਾਇਆ। ਉਸ ਦੀ ਮੋਹਰ ਦੇ ਸ਼ਬਦ ਸਨ :—

ਦੇਗੋ ਤੇਗੋ ਫਤਿਓ ਨੁਸਰਤਿ ਬੇਦਿ ਰੰਗ।
ਯਫਤ ਅਜ਼ ਨਾਨਕ-ਗੁਰੂ ਗੋਬਿੰਦ ਸਿੰਘ।

ਬੰਦਾ ਬਹਾਦਰ ਬੜਾ ਦਲੇਰ ਤੇ ਨਿਰਭੈ ਯੋਧਾ ਸੀ। ਉਸ ਨੇ ਮੁਗ਼ਲਾਂ ਦੇ ਅੱਤਿਆਚਾਰਾਂ ਦਾ ਬਹਾਦਰੀ ਨਾਲ ਟਾਕਰਾ ਕੀਤਾ। ਉਸ ਨੂੰ ਹਰ ਮੈਦਾਨ ਫਤਹਿ ਹੋ ਰਹੀ ਸੀ। ਉਹ ਪਹਿਲਾ ਵਿਅਕਤੀ ਸੀ, ਜਿਸ ਨੇ ਪੰਜਾਬ ਵਿੱਚ ਸਿੱਖ ਰਾਜ ਦੀ ਸਥਾਪਨਾ ਲਈ ਰਾਹ ਪੱਧਰਾ ਕੀਤਾ ਸੀ, ਪਰ ਫਿਰ ਉਸ ਦਾ ਸਿਤਾਰਾ ਢਲਣਾ ਸ਼ੁਰੂ ਹੋ ਗਿਆ। ਪ੍ਰੋ: ਮਨਜੀਤ ਸਿੰਘ ਸੋਢੀ ਲਿਖਦੇ ਹਨ, "1713 ਈ: ਵਿੱਚ ਫਰੁੱਖਸੀਅਰ ਦਿੱਲੀ ਦਾ ਬਾਦਸ਼ਾਹ ਬਣਿਆ। ਉਸ ਨੇ ਅਬਦੁਸ ਸਮਦ ਖ਼ਾਂ ਨੂੰ ਲਾਹੌਰ ਦਾ ਸੂਬੇਦਾਰ ਨਿਯੁਕਤ ਕੀਤਾ, ਤੇ ਉਸ ਨੂੰ ਸਿੱਖਾਂ ਵਿਰੁੱਧ ਕਾਰਵਾਈ ਕਰਨ ਦਾ ਹੁਕਮ ਦਿੱਤਾ। ਉਸ ਨੇ ਅਪ੍ਰੈਲ 1715 ਈ: ਵਿੱਚ ਇੱਕ ਵਿਸ਼ਾਲ ਸੈਨਾ ਨਾਲ ਬੰਦਾ ਬਹਾਦਰ ਨੂੰ ਗੁਰਦਾਸ ਨੰਗਲ ਦੇ ਸਥਾਨ 'ਤੇ ਅਚਾਨਕ ਘੇਰਾ ਪਾ ਲਿਆ। ਬੰਦਾ ਬਹਾਦਰ ਤੇ ਉਸ ਦੇ ਸਾਥੀ ਸਿੰਘਾਂ ਨੇ ਦੁਨੀ ਚੰਦ ਦੀ ਹਵੇਲੀ ਤੋਂ ਮੁਗ਼ਲ ਫ਼ੌਜ ਦਾ ਮੁਕਾਬਲਾ ਜਾਰੀ ਰੱਖਿਆ। ਇਹ ਘੇਰਾ ਅੱਠ ਮਹੀਨੇ ਤੱਕ ਚਲਦਾ ਰਿਹਾ। ਹੌਲੀ-ਹੌਲੀ ਰਸਦ ਦੇ ਖ਼ਤਮ ਹੋ ਜਾਣ ਕਾਰਨ ਸਿੱਖਾਂ ਦੀ ਸਥਿਤੀ ਬੜੀ ਨਾਜ਼ੁਕ ਹੋ ਗਈ। ਬਾਬਾ ਬਿਨੋਦ ਸਿੰਘ ਨੇ

ਬੰਦਾ ਬਹਾਦਰ ਨੂੰ ਹਵੇਲੀ 'ਚੋਂ ਭੱਜ ਨਿਕਲਣ ਦੀ ਸਲਾਹ ਦਿੱਤੀ, ਪਰ ਬੰਦਾ ਬਹਾਦਰ ਨੇ ਇਨਕਾਰ ਕਰ ਦਿੱਤਾ। ਸਿੱਟੇ ਵਜੋਂ ਬਿਨੋਦ ਸਿੰਘ ਆਪਣੇ ਸਾਥੀਆਂ ਨੂੰ ਨਾਲ ਲੈ ਕੇ, ਗੜ੍ਹੀ ਨੂੰ ਛੱਡ ਕੇ ਭੱਜ ਨਿਕਲਿਆ। ਇਸ ਕਾਰਨ ਬੰਦਾ ਬਹਾਦਰ ਦੀ ਸਥਿਤੀ ਹੋਰ ਵਿਗੜ ਗਈ। ਅੰਤ ਮਜ਼ਬੂਰ ਹੋ ਕੇ ਬੰਦਾ ਬਹਾਦਰ ਨੂੰ ਆਪਣੀ ਹਾਰ ਮੰਨਣੀ ਪਈ। ਇਸ ਤਰ੍ਹਾਂ 7 ਦਸੰਬਰ 1715 ਈ: ਨੂੰ ਬੰਦਾ ਬਹਾਦਰ ਤੇ ਉਸ ਦੇ 200 ਸਿੱਖਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।"[72]

ਗ੍ਰਿਫ਼ਤਾਰੀ ਤੋਂ ਪਿੱਛੋਂ ਬੰਦਾ ਬਹਾਦਰ ਦਾ ਦੁਖਾਂਤਮਈ ਸਮਾਂ ਆਰੰਭ ਹੋ ਗਿਆ। ਉਸ ਦਾ ਸਿਖਰ ਦੁਪਹਿਰਾ ਢਲਦੇ ਸੂਰਜ ਵਾਂਗ ਬਦਲ ਗਿਆ। ਬੰਦਾ ਬਹਾਦਰ ਨੂੰ ਸਾਥੀਆਂ ਸਮੇਤ ਗੁਰਦਾਸ ਨੰਗਲ ਤੋਂ ਲਾਹੌਰ ਲਿਆਂਦਾ ਗਿਆ। ਬੰਦਾ ਬਹਾਦਰ, ਹੋਰ ਸਿੱਖ ਕੈਦੀਆਂ ਤੇ ਸ਼ਹੀਦ ਹੋਏ ਸਿੱਖਾਂ ਦੇ ਸਿਰਾਂ ਦਾ ਲਾਹੌਰ ਦੇ ਬਜ਼ਾਰਾਂ ਵਿੱਚ ਜਲੂਸ ਕੱਢਿਆ ਗਿਆ। ਬੰਦਾ ਬਹਾਦਰ ਦੀ ਹਰ ਢੰਗ-ਤਰੀਕੇ ਨਾਲ ਹੇਠੀ ਕੀਤੀ ਗਈ। ਬੰਦਾ ਗੁਰੂ ਦਾ ਪੱਕਾ ਸਿਦਕੀ ਸਿੱਖ ਸੀ। ਉਸ ਨੇ ਅਪਮਾਨ ਖਿੜੇ-ਮੱਥੇ ਬਰਦਾਸ਼ਤ ਕੀਤਾ। ਉਹ ਪਹਿਲਾ ਮਹਾਂ ਯੋਧਾ ਸੀ, ਜਿਸ ਨੇ ਪੰਜਾਬੀਆਂ ਨੂੰ ਖ਼ਾਸ ਕਰਕੇ ਸਿੱਖਾਂ ਨੂੰ ਜਿੱਤ ਤੇ ਆਜ਼ਾਦੀ ਦਾ ਰਾਹ ਦਿਖਾਇਆ ਸੀ। ਉਹ ਇਕ ਅਜਿਹਾ ਬਲਕਾਰੀ ਲੋਹ-ਪੁਰਸ਼ ਸੀ, ਜਿਸ ਨੇ ਮੁਗ਼ਲ ਹਕੂਮਤ ਦੀਆਂ ਜੜ੍ਹਾਂ ਪੁੱਟ ਸੁੱਟੀਆਂ ਸਨ। ਮੁਗ਼ਲ ਸਾਮਰਾਜ ਦੀ ਅਪਾਰ ਸ਼ਕਤੀ, ਵਸੀਲਿਆਂ ਦੀ ਘਾਟ, ਆਪਸੀ-ਫੁੱਟ ਤੇ ਪਰਸਪਰ ਸਹਿਯੋਗ ਦੀ ਘਾਟ ਨੇ ਬੰਦਾ ਬਹਾਦਰ ਨੂੰ ਹਾਰ ਦਾ ਮੂੰਹ ਦਿਖਾਇਆ। ਉਹ ਅਠਾਰ੍ਹਵੀਂ ਸਦੀ ਦਾ ਇੱਕ ਮਹਾਨ ਵਿਅਕਤੀ ਸੀ। ਲਾਹੌਰ ਤੋਂ ਬੰਦਾ ਬਹਾਦਰ ਤੇ ਉਸ ਦੇ ਸਾਥੀਆਂ ਨੂੰ ਜ਼ਕਰੀਆ ਖ਼ਾਂ ਦੀ ਨਿਗਰਾਨੀ ਵਿੱਚ ਦਿੱਲੀ ਲਿਜਾਇਆ ਗਿਆ। 22 ਫਰਵਰੀ 1716 ਈ: ਨੂੰ ਦਿੱਲੀ ਪਹੁੰਚਣ 'ਤੇ ਸਿੱਖਾਂ ਦਾ ਜਲੂਸ ਕੱਢਿਆ ਗਿਆ।

ਬੰਦਾ ਬਹਾਦਰ ਦਾ ਅੰਤਮ ਸਮਾਂ ਬਹੁਤ ਭਿਆਨਕ, ਦਰਦਨਾਕ ਤੇ ਦੁੱਖਦਾਈ ਸੀ। ਉਸ ਨੇ ਜਿਨ੍ਹਾਂ ਦੁਸ਼ਟਾਂ-ਦੋਖੀਆਂ ਨੂੰ ਸੋਧਿਆ ਸੀ, ਉਹਨਾਂ ਦੀ ਈਰਖਾ, ਗੁੱਸੇ ਤੇ ਰੋਹ ਦਾ ਸ਼ਿਕਾਰ ਖ਼ੁਦ ਬੰਦਾ ਬਹਾਦਰ ਨੂੰ ਹੋਣਾ ਪਿਆ।

ਡਾ: ਐਮ.ਐਸ. ਅੰਮ੍ਰਿਤ (ਸਵਰਗੀ) ਬੰਦਾ ਬਹਾਦਰ ਦੀ ਸ਼ਹਾਦਤ ਬਾਰੇ ਲਿਖਦਾ ਹੈ, "ਪੰਜ ਮਾਰਚ-1716 ਨੂੰ ਬਾਦਸ਼ਾਹ ਫਰੁੱਖਸੀਅਰ ਦੇ ਕਰੜੇ ਆਦੇਸ਼ਾਂ ਅਨੁਸਾਰ ਦਿੱਲੀ ਸ਼ਹਿਰ ਵਿੱਚ ਮਹਿਰੌਲੀ ਦੇ ਕੋਲ ਹਰ ਰੋਜ਼ ਇਕ-ਇਕ ਸੌ ਸਿੰਘ ਕਤਲ ਹੁੰਦੇ ਗਏ। ਮੌਤ ਰਾਣੀ ਨੂੰ ਗਲਵਕੜੀ ਪਾਉਣ ਦੀ ਉਡੀਕ ਵਿੱਚ ਇਕ ਭੁਜੰਗੀ ਬਾਬਾ ਸੁਬੇਗ ਸਿੰਘ ਦੀ ਸ਼ਹੀਦੀ ਵੀ ਰੌਂਗਟੇ ਖੜੇ ਕਰਨ ਵਾਲੀ ਸੀ। ਉਸ ਬੱਚੇ ਦੀ ਮਾਤਾ ਰੋਂਦੀ ਕੁਰਲਾਉਂਦੀ ਆਪਣੇ ਬੱਚੇ ਦੀ ਰਿਹਾਈ ਦਾ ਪਰਵਾਨਾ ਫਰੁੱਖਸੀਅਰ ਵੱਲੋਂ ਲੈ ਆਈ, ਕਿ ਉਹ ਸਿੱਖ ਨਹੀਂ, ਪਰ ਬੱਚੇ ਨੇ ਰਿਹਾਅ ਹੋਣ ਤੋਂ ਇੰਨਕਾਰ ਕਰ ਦਿੱਤਾ ਤੇ ਉੱਚੀ ਆਵਾਜ਼ ਵਿੱਚ ਕਹਿਣ ਲੱਗਾ ਕਿ ਮੇਰੀ ਮਾਂ ਤਾਂ ਝੂਠ ਬੋਲਦੀ ਹੈ। ਮੈਂ ਤਾਂ ਗੁਰੂ ਦਾ ਪੱਕਾ ਬੱਚਾ ਹਾਂ। ਉਸ ਨੇ ਕਤਲਗਾਹ ਵਿੱਚ ਜਾ ਕੇ ਆਪਣੀ ਧੌਣ ਜਲਾਦ ਦੇ

ਸਾਹਮਣੇ ਕਰ ਦਿੱਤੀ ਤੇ ਸ਼ਹੀਦੀ ਜਾਮ ਪੀ ਕੇ ਸਿੱਖ ਇਤਿਹਾਸ ਨੂੰ ਸਦਾ ਲਈ ਅਮਰ ਕਰ ਦਿੱਤਾ।"[3]

ਡਾ. ਅੰਮ੍ਰਿਤ ਨੇ ਅੱਗੋਂ ਫਿਰ ਲਿਖਿਆ ਹੈ, "ਅਜੈ ਸਿੰਘ ਦਾ ਤੜਫਦਾ ਦਿਲ ਬੰਦੇ ਦੇ ਮੂੰਹ ਵਿੱਚ ਤੁੰਨ ਦਿੱਤਾ ਗਿਆ। ਪੁੱਤਰ ਤੋਂ ਬਾਅਦ ਫਿਰ ਬੰਦਾ ਸਿੰਘ ਦੀ ਵਾਰੀ ਆਈ। ਪਹਿਲਾਂ ਉਸ ਦੀ ਸੱਜੀ ਅੱਖ ਤੇ ਫਿਰ ਖੱਬੀ ਅੱਖ ਕੱਢ ਦਿੱਤੀ ਗਈ। ਫਿਰ ਉਸ ਦੇ ਹੱਥ-ਪੈਰ ਵੱਢ ਦਿੱਤੇ ਗਏ। ਗਰਮ ਭਖਦੇ ਲੋਹੇ ਦੇ ਚਿਮਟਿਆਂ ਨਾਲ ਉਸ ਦੇ ਸਰੀਰ ਦੀਆਂ ਬੋਟੀਆਂ ਖਿੱਚ-ਖਿੱਚ ਕੇ ਤੋੜੀਆਂ ਗਈਆਂ ਤੇ ਅੰਤ ਵਿੱਚ ਉਸ ਦੇ ਸਰੀਰ ਦਾ ਬੰਦ-ਬੰਦ ਕੱਟ ਦਿੱਤਾ ਗਿਆ।"[4]

ਬੰਦਾ ਬਹਾਦਰ ਦਾ ਕੋਈ ਵੀ ਸਾਥੀ ਆਪਣੇ ਧਰਮ ਤੋਂ ਨਾ ਡੋਲਿਆ। ਸਾਰਿਆਂ ਨੇ ਇਸਲਾਮ ਦੀ ਥਾਂ ਮੌਤ ਨੂੰ ਕਬੂਲਿਆ। ਜ਼ਾਲਮ ਜਲਾਦਾਂ ਨੇ ਬੰਦਾ ਬਹਾਦਰ ਦੇ ਚਾਰ ਸਾਲਾਂ ਦੇ ਪੁੱਤਰ ਅਜੈ ਸਿੰਘ ਨੂੰ ਜਿਸ ਬੇਰਹਿਮੀ ਨਾਲ ਕਤਲ ਕੀਤਾ, ਉਸ ਦੀ ਮਿਸਾਲ ਕਿਧਰੇ ਨਹੀਂ ਮਿਲਦੀ। ਸ਼ਹੀਦ ਹੋਏ ਸਿੰਘਾਂ ਦੀ ਬੀਰਤਾ, ਅਡੋਲਤਾ, ਸਥਿਰਤਾ ਤੇ ਹੱਸ-ਹੱਸ ਸ਼ਹਾਦਤ ਦਾ ਜਾਮ ਪੀਣ ਦਾ ਪ੍ਰਸੰਗ ਵੀ ਸਿੱਖ ਇਤਿਹਾਸ ਦਾ ਲਾਸਾਨੀ ਕਾਂਡ ਹੈ।

ਬੰਦਾ ਬਹਾਦਰ ਦੀ ਸ਼ਹਾਦਤ ਬਾਰੇ ਪ੍ਰੋ. ਨਵਸੰਗੀਤ ਸਿੰਘ ਦੇ ਵਿਚਾਰ ਵੀ ਧਿਆਨ ਯੋਗ ਹਨ। ਪ੍ਰੋ. ਸਾਹਿਬ ਨੇ ਲਿਖਿਆ ਹੈ, "5 ਮਾਰਚ 1716 ਨੂੰ ਸਿੱਖ ਸ਼ਹੀਦੀਆਂ ਸ਼ੁਰੂ ਹੋਈਆਂ। ਹਰ ਰੋਜ਼ ਸੌ ਸਿੱਖਾਂ ਨੂੰ ਕਤਲ ਕਰਕੇ......ਉਹਨਾਂ ਦੀਆਂ ਲਾਸ਼ਾਂ ਨੂੰ ਬਾਹਰ ਦਰੱਖਤਾਂ 'ਤੇ ਟੰਗ ਦਿੱਤਾ ਜਾਂਦਾ ਸੀ.......9 ਜੂਨ 1716 ਨੂੰ ਬੰਦਾ ਬਹਾਦਰ, ਉਸ ਦੇ ਪੁੱਤਰ ਅਜੈ ਸਿੰਘ, ਭਾਈ ਫਤਹਿ ਸਿੰਘ ਤੇ ਬਾਜ਼ ਸਿੰਘ ਤੇ ਕੁਝ ਹੋਰ ਸਿੱਖਾਂ ਨੂੰ ਇਬਰਾਹਿਮ ਖ਼ਾਂ, ਮੀਰ ਅਤਿਸ਼ ਅਤੇ ਸਰਬਰਾਹ ਖ਼ਾਂ ਕੋਤਵਾਲ ਦੀ ਨਿਗਰਾਨੀ ਹੇਠ ਕਿਲ੍ਹੇ ਤੋਂ ਬਾਹਰ ਕੱਢਿਆ ਗਿਆ। ਇਸ ਸਮੇਂ ਬੰਦਾ ਸਿੰਘ ਨੂੰ ਲੋਹੇ ਦੀਆਂ ਬੇੜੀਆਂ ਵਿੱਚ ਜਕੜਿਆ ਹੋਇਆ ਸੀ।"[5]

ਅੰਤ ਵਿੱਚ ਬੰਦਾ ਸਿੰਘ ਬਹਾਦਰ ਨੂੰ 9 ਜੂਨ 1716 ਨੂੰ ਕਤਲ ਕਰ ਦਿੱਤਾ ਗਿਆ। ਕੁਝ ਲੇਖਕਾਂ ਨੇ ਉਸ ਦੀ ਮ੍ਰਿਤੂ 19 ਜੂਨ 1716 ਨੂੰ ਮੰਨੀ ਹੈ।

## ਹਵਾਲੇ ਤੇ ਟਿੱਪਣੀਆਂ


1. ਸਿੱਖ ਰਾਜ ਦੀ ਸਥਾਪਨਾ-ਡਾ. ਭਗਤ ਸਿੰਘ 'ਸਚਿੱਤਰ ਕੌਮੀ ਏਕਤਾ' ਨਵੀਂ ਦਿੱਲੀ ਜੁਲਾਈ-1976 ਪੰਨਾ-7 ਸੰਪਾਦਕ ਸ. ਰਾਜਿੰਦਰ ਸਿੰਘ

2. "ਮਾਡਰਨ ਅਪਰੋਚ ਟੂ ਹਿਸਟਰੀ ਆਫ਼ ਦੀ ਪੰਜਾਬ" ਪ੍ਰੋ: ਮਨਜੀਤ ਸਿੰਘ ਸੋਢੀ ਮਾਡਰਨ ਪਬਲਿਸ਼ਰਜ਼ ਰੇਲਵੇ ਰੋਡ ਜਲੰਧਰ, ਪੰਨਾ-131

3-4. "ਪੁਸਤਕ-ਸਿੱਖ ਧਰਮ ਤੇ ਸ਼ਹੀਦੀ ਪਰੰਪਰਾ" ਸੰਪਾਦਕ ਐਸ.ਜੀ. ਗੁਪਤਾ ਪ੍ਰਕਾਸ਼ਕ ਸ੍ਰੀ ਗੁਰੂ ਤੇਗ਼ ਬਹਾਦਰ ਮੈਮੋਰੀਅਲ ਸੁਸਾਇਟੀ ਫਰੀਦਕੋਟ ਪੰਨਾ 15-16

5. ਹਵਾਲਾ 3-4 ਅਨੁਸਾਰ, ਪੰਨਾ-161, 162

# ਗੁਰਮਤਿ ਕਾਵਿ ਦਾ ਆਧੁਨਿਕ ਕਾਵਿ ਤੇ ਪ੍ਰਭਾਵ

ਆਧੁਨਿਕ ਕਾਵਿ ਤੇ, ਗੁਰਮਤਿ ਕਾਵਿ ਦਾ ਪ੍ਰਭਾਵ ਪੈਣਾ ਕੁਦਰਤੀ ਸੀ ਕਿਉਂਕਿ ਇਸ ਕਾਵਿ ਦੀ ਉਤਪਤੀ ਲਈ ਸਰਬੋਤਮ ਕਾਵਿ ਪਰੰਪਰਾ ਗੁਰਮਤਿ ਕਾਵਿ ਦੀ ਵਿਰਾਸਤ ਮੌਜੂਦ ਸੀ। ਆਧੁਨਿਕਤਾ ਤੋਂ ਇਹ ਭਾਵ ਨਹੀਂ ਕਿ ਆਪਣੀ ਵਿਰਾਸਤ ਨੂੰ ਬਿਲਕੁਲ ਤਿਆਗ ਕੇ ਨਵੇਂ ਸੰਕਲਪ ਅਪਣਾਏ ਜਾਣ। ਸਗੋਂ ਆਧੁਨਿਕਤਾ ਤਾਂ ਇਸ ਗੱਲ ਵਿੱਚ ਹੈ ਕਿ ਆਪਣੇ ਸ਼ਾਨਦਾਰ ਵਿਰਸੇ ਨਾਲ ਜੁੜ ਕੇ, ਉਸ ਦੇ ਚੰਗੇਰੇ ਆਦਰਸ਼ ਅਪਣਾ ਕੇ, ਉਸ ਵਿੱਚ ਨਵੇਂ ਅਰਥ ਭਰੇ ਜਾਣ। ਡਾ. ਕੇ.ਸੀ. ਜੋਸ਼ੀ ਨੇ ਠੀਕ ਹੀ ਲਿਖਿਆ ਹੈ, "ਆਧੁਨਿਕਤਾ ਇਕ ਪ੍ਰਕਿਰਿਆ ਹੈ, ਹਰ ਗੱਲ ਬਾਰੇ ਨਵੇਂ ਢੰਗ ਨਾਲ ਸੋਚਣ ਦੀ, ਨਵੇਂ ਅਰਥ ਲੱਭਣ ਦੀ ਅਤੇ ਉਸ ਨੂੰ ਮੰਨਣਯੋਗ ਬਣਾਉਣ ਦੀ।"[1] ਆਧੁਨਿਕ ਕਾਵਿ, ਉਸ ਸਮੇਂ ਪੈਦਾ ਹੋਈ, ਆਧੁਨਿਕਤਾ ਦੀ ਉਪਜ ਹੈ। ਜਿਹੜੀ ਭਾਈ ਵੀਰ ਸਿੰਘ ਜੀ ਦੇ ਪ੍ਰਵੇਸ਼ ਨਾਲ ਆਈ ਸੀ। ਉਹ ਲਿਖਦੇ ਹਨ, "ਜੇ ਆਧੁਨਿਕ ਅਰਥ ਲੱਭੇ ਜਾ ਸਕਦੇ ਹਨ ਤਾਂ ਉਹ ਸਿਰਫ਼ ਮੀਆਂ ਮੌਲਾ ਬਖਸ਼ ਕੁਸ਼ਤਾ ਤੇ ਭਾਈ ਵੀਰ ਸਿੰਘ ਤੋਂ ਸ਼ੁਰੂ ਹੋਣ ਵਾਲੇ ਵੀਹਵੀਂ ਸਦੀ ਦੇ ਕਾਵਿ ਤੋਂ ਹੀ ਲੱਭਣੇ ਪੈਣਗੇ।"[2]

ਇਸ ਤਰ੍ਹਾਂ ਆਧੁਨਿਕ ਕਾਵਿ ਦੇ ਮੋਢੀ ਕਵੀ, ਭਾਈ ਵੀਰ ਸਿੰਘ ਦੁਆਰਾ, ਇਸ ਆਧੁਨਿਕ ਕਾਵਿ ਦਾ ਜਨਮ ਹੋਇਆ ਹੈ। ਪ੍ਰਿੰਸੀਪਲ ਗੁਰਦਿੱਤ ਸਿੰਘ ਪ੍ਰੇਮੀ ਨੇ ਭਾਈ ਵੀਰ ਸਿੰਘ ਨੂੰ ਸ਼੍ਰੋਮਣੀ ਤੇ ਸ੍ਰੇਸ਼ਟ ਕਵੀ ਆਖਿਆ ਹੈ। ਉਨ੍ਹਾਂ ਅਨੁਸਾਰ "ਭਾਈ ਵੀਰ ਸਿੰਘ ਨਵੀਂ ਪੰਜਾਬੀ ਕਵਿਤਾ ਦੇ ਸ਼੍ਰੋਮਣੀ ਤੇ ਸ੍ਰੇਸ਼ਟ ਕਵੀ ਹਨ, ਜਿਨ੍ਹਾਂ ਨੇ ਅਧਿਆਤਮਵਾਦੀ ਅਤੇ ਪੁਰਾਤਨ ਸੂਖਮ ਕਾਵਿ ਪ੍ਰਣਾਲੀ ਨੂੰ ਨਵ ਰੰਗ ਦੇ ਕੇ ਪੁਨਰ ਜਾਗ੍ਰਿਤ ਕੀਤਾ।"[3]

ਇਹ ਅਧਿਆਤਮਵਾਦੀ ਤੇ ਸੂਖਮ ਕਾਵਿ ਪ੍ਰਣਾਲੀ ਗੁਰਮਤਿ ਕਾਵਿ ਸੀ। ਭਾਈ ਵੀਰ ਸਿੰਘ ਨੇ ਗੁਰਮਤਿ ਕਾਵਿ ਦੇ ਅਧਿਆਤਮਵਾਦੀ ਅਨੁਭਵ ਨੂੰ ਆਪਣੇ ਜੀਵਨ ਨਾਲ ਇਕ ਸੁਰ ਕਰਕੇ ਕਾਵਿ ਰਚਨਾ ਸ਼ੁਰੂ ਕੀਤੀ। ਭਾਈ ਵੀਰ ਸਿੰਘ 'ਸਿੰਘ ਸਭਾ ਲਹਿਰ' ਦੀ ਉਪਜ ਹੀ ਨਹੀਂ ਸਨ, ਸਗੋਂ ਸਿੰਘ ਸਭਾ ਲਹਿਰ ਦੇ ਪ੍ਰਚਾਰਕ ਵੀ

---

1-2. 'ਕਾਵਿ ਅਨੁਭਵ' ਡਾ. ਕੇ. ਸੀ. ਜੋਸ਼ੀ ਤੇ ਡਾ. ਧਰਮਪਾਲ ਸਿੰਗਲ ਪੰਜਾਬ ਯੂਨੀਵਰਸਟੀ ਚੰਡੀਗੜ੍ਹ, ਪੰਨਾ-11

3. 'ਪੰਜਾਬੀ ਕਵਿਤਾ ਪਰੰਪਰਾ ਤੇ ਆਧੁਨਿਕਤਾ' ਦੂਜਾ ਭਾਗ ਪੰਜਾਬੀ ਯੂਨੀਵਰਸਟੀ ਪਟਿਆਲਾ, ਪੰਨਾ-3

ਸਨ। ਸਿੱਖੀ ਦਾ ਪੁਨਰ ਨਿਰਮਾਣ ਉਨ੍ਹਾਂ ਦਾ ਆਦਰਸ਼ ਸੀ। ਨਿਸਚਿਤ ਆਦਰਸ਼, ਵਿਸ਼ੇਸ਼ ਜੀਵਨ ਦਰਸ਼ਨ, ਧਾਰਮਿਕ ਚਿੰਤਨ ਤੇ ਅਧਿਆਤਮਿਕ ਅਨੁਭਵ ਨੇ ਭਾਈ ਵੀਰ ਸਿੰਘ ਨੂੰ ਗੁਰਮਤਿ ਕਾਵਿ ਦਾ ਪ੍ਰੇਮੀ ਜਾਂ ਪਾਠਕ ਹੀ ਨਹੀਂ ਸੀ ਬਣਾਇਆ ਸਗੋਂ ਇਸ ਗੁਰਮਤਿ ਕਾਵਿ ਨੇ, ਉਸ ਦੀ ਕਾਵਿ ਪ੍ਰਾਪਤੀ ਵਿੱਚ ਅਮਿੱਟ ਮੋਹਰ ਵੀ ਲਾਈ ਹੈ। ਪ੍ਰੋ: ਅੰਮ੍ਰਿਤ ਲਾਲ ਪਾਲ ਹੋਰੀਂ ਠੀਕ ਹੀ ਲਿਖਦੇ ਹਨ "ਭਾਈ ਵੀਰ ਸਿੰਘ ਦੀ ਕਵਿਤਾ ਦਾ ਪ੍ਰਮੁੱਖ ਆਧਾਰ ਤੇ ਪ੍ਰੇਰਣਾ ਬਿੰਦੂ ਗੁਰਬਾਣੀ ਹੈ, ਇਹੀ ਉਸ ਦੇ ਜੀਵਨ ਦੀ ਸੰਚਾਲਕ ਸ਼ਕਤੀ ਹੈ।" ਗੁਰਮਤਿ ਕਾਵਿ ਦਾ ਸੱਭ ਤੋਂ ਵੱਧ ਪ੍ਰਭਾਵ ਭਾਈ ਵੀਰ ਸਿੰਘ ਦੀ ਕਵਿਤਾ 'ਤੇ ਹੀ ਪਿਆ ਹੈ। ਭਾਈ ਵੀਰ ਸਿੰਘ ਨੇ ਧਾਰਮਿਕ ਤੇ ਅਧਿਆਤਮਿਕ ਪਰੰਪਰਾ ਨਾਲ ਜੁੜ ਕੇ ਗੁਰਮਤਿ ਆਦਰਸ਼ਾਂ ਦੀ ਵਿਆਖਿਆ ਆਪਣੀ ਕਵਿਤਾ ਵਿੱਚ ਕੀਤੀ ਹੈ। ਗੁਰਮਤਿ ਕਾਵਿ ਦਾ ਆਸ਼ਾ, ਗੁਰੂ ਜਸ ਤੇ ਗੁਰੂ ਪਿਆਰ, ਉਸ ਨੇ ਆਪਣੀਆਂ ਕਵਿਤਾਵਾਂ ਵਿੱਚ ਪ੍ਰੋਇਆ ਹੋਇਆ ਹੈ। ਉਸ ਦੀ ਕਵਿਤਾ ਵਿੱਚ ਗੁਰੂ ਕਾਵਿ ਵਾਲੀ ਪ੍ਰਭੂ ਪ੍ਰੀਤ, ਸਾਈਂ ਨੂੰ ਮਿਲਣ ਦੀ ਵੇਦਨਾ ਵਿਛੋੜੇ ਦੀ ਕਸਕ, ਕੁਦਰਤ ਵਿੱਚ ਕਾਦਰ ਦੇ ਦੀਦਾਰ ਦੀ ਵੇਦਨਾ, ਖੇੜਾ ਛੱਡਦੀ ਪ੍ਰਕਿਰਤੀ ਤੇ ਘਟ-ਘਟ ਵਿੱਚ ਵਸਦੇ ਰੱਬ ਦਾ ਤਸੱਵਰ, ਗੁਰਮਤਿ ਕਾਵਿ ਦੀ ਹੀ ਦੇਣ ਹੈ। ਆਧੁਨਿਕ ਪੰਜਾਬੀ ਕਾਵਿ ਵਿੱਚ ਭਾਈ ਸਾਹਿਬ ਦੀ ਇਹ ਦੇਣ ਮਹੱਤਵਪੂਰਣ ਕਾਵਿ ਪ੍ਰਾਪਤੀ ਤੇ ਕਾਵਿ ਪ੍ਰਵਿਰਤੀ ਹੈ। ਅਧਿਆਤਮਿਕ ਅਨੁਭਵ ਵੇਖੋ :—

ਗੁਰਬਾਣੀ : ਸਪਨੇ ਆਇਆ ਭੀ ਗਿਆ, ਮੈਂ ਜਲੁ ਭਰਿਆ ਰੋਇ॥
ਆਇ ਨ ਸਕਾ ਤੁਝ ਕਨਿ ਪਿਆਰੇ, ਭੇਜ ਨ ਸਕਾ ਕੋਇ॥

(ਗੁਰੂ ਨਾਨਕ)

ਤੇ ਭਾਈ ਸਾਹਿਬ :—

ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ,
ਅਸਾਂ ਧਾ ਗਲਵਕੜੀ ਪਾਈ
ਨਿਰਾ ਨੂਰ ਤੁਸੀਂ ਹੱਥ ਨਾ ਆਏ।
ਸਾਡੀ ਕੰਬਦੀ ਰਹੀ ਕਲਾਈ।

ਗੁਰਮਤਿ ਕਾਵਿ ਵਾਲਾ ਅਧਿਆਤਮਿਕ ਤੇ ਰਹੱਸਮਈ ਅਨੁਭਵ ਭਾਈ ਵੀਰ ਸਿੰਘ ਦੇ ਮਹਾਂ ਕਾਵਿ 'ਰਾਣਾ ਸੂਰਤ ਸਿੰਘ' ਵਿੱਚ ਵਿਸ਼ੇਸ਼ ਤੌਰ 'ਤੇ ਪ੍ਰਗਟ ਹੋਇਆ ਹੈ। ਗੁਰੂ ਸਾਹਿਬਾਨ ਦੀਆਂ ਤੁੱਕਾਂ, ਗੁਰਮਤਿ ਆਸ਼ੇ ਤੇ ਗੁਰਬਾਣੀ ਦੇ ਕਈ ਸ਼ਬਦਾਂ ਦਾ ਸੌਖਾ ਤਰਜਮਾ, ਭਾਈ ਵੀਰ ਸਿੰਘ ਨੇ ਕਾਵਿ ਰੂਪ ਵਿੱਚ ਪੇਸ਼ ਕੀਤਾ ਹੈ—ਗੁਰੂ ਵਾਕ ਹੈ—

ਨਾਨਕ ਸੱਚੇ ਨਾਮ ਬਿਨੁ ਕਿਸੇ ਨ ਲੱਥੀ ਭੁਖ
ਰੂਪ ਭੁਖ ਨ ਉਤਰੈ ਜਾਂ ਦੇਖਾ ਤਾਂ ਭੁਖ

ਭਾਈ ਵੀਰ ਸਿੰਘ—

ਮਿਟਦੀ ਨਾ ਤਾਂਘ ਅਰੂਪ ਦੀ
ਪਲ ਰੂਪ ਤੇ ਫੇਰ ਭੁਖੀਆਂ।

ਗੁਰਮਤਿ ਕਾਵਿ ਵਿੱਚ ਆਏ ਸਿੱਖ ਇਤਿਹਾਸ, ਗੁਰਬਾਣੀ ਤੇ ਸਭਿਆਚਾਰ ਨੂੰ ਭਾਈ ਵੀਰ ਸਿੰਘ ਨੇ ਆਪਣੀ ਕਾਵਿ ਦਾ ਧੁਰਾ ਬਣਾ ਕੇ ਆਧੁਨਿਕ ਕਾਵਿ ਦਾ ਮੁੱਢ ਬੰਨ੍ਹਿਆ ਹੈ। ਗੁਰਮਤਿ ਕਾਵਿ ਦੀ ਪ੍ਰੀਭਾਸ਼ਕ ਸ਼ਬਦਾਵਲੀ-ਪਰਮੇਸਰ, ਹਰਿ, ਬ੍ਰਹਮ, ਰਾਮ, ਗੁਰੂ, ਸਾਈਂ, ਸਤਿਗੁਰੂ ਨਾਮ, ਹੁਕਮ, ਭਾਣਾ ਤੇ ਰਜ਼ਾ ਆਦਿ ਨੂੰ ਭਾਈ ਵੀਰ ਸਿੰਘ ਨੇ ਆਪਣੇ ਕਾਵਿ ਵਿੱਚ ਵਰਤਿਆ ਹੈ। ਸਾਰੀ ਕਵਿਤਾ ਵਿੱਚ ਚਿੰਤਨ ਤੇ ਭਾਵਨਾ ਗੁਰੂ ਕਾਵਿ ਵਾਲੀ ਹੀ ਆਈ ਹੈ। ਗੁਰਮਤਿ ਕਾਵਿ ਦੇ ਅਧਿਆਤਮ ਅਨੁਭਵ ਤੇ ਰਹੱਸਵਾਦੀ ਪ੍ਰਗਟਾ ਦਾ ਜਿਹੜਾ ਪ੍ਰਭਾਵ ਭਾਈ ਵੀਰ ਸਿੰਘ ਨੇ ਕਬੂਲਿਆ ਹੈ, ਉਸ ਨੂੰ ਪ੍ਰੋ: ਪ੍ਰਿਤਪਾਲ ਸਿੰਘ ਜੀ ਇਸ ਤਰ੍ਹਾਂ ਬਿਆਨ ਕਰਦੇ ਹਨ, "ਭਾਈ ਵੀਰ ਸਿੰਘ ਅਧਿਆਤਮਿਕ ਰਹੱਸ ਦੇ ਕਵੀ ਹਨ। ਉਨ੍ਹਾਂ ਦਾ ਪ੍ਰਿਯਵਿਸ਼ਾ ਅਨੰਤ ਨਾਲ ਅਨਾਦੀ ਪ੍ਰੇਮ ਹੈ। ਉਨ੍ਹਾਂ ਦੀ ਕਵਿਤਾ ਦਾ ਮਨੋਰਥ ਜੀਵ ਆਤਮਾ ਦੀ ਅਨਾਤਮ ਪ੍ਰਭੂ ਲਈ ਤੜਪ ਅਤੇ ਭਟਕਣਾ ਨੂੰ ਅਭਿਵਿਅਕਤ ਕਰਨਾ ਹੈ।"[4] ਗੁਰੂ ਕਾਵਿ ਦਾ ਇਹ ਪ੍ਰਭਾਵ, ਭਾਈ ਵੀਰ ਸਿੰਘ ਦੀ ਕਾਵਿ ਪ੍ਰਾਪਤੀ ਦੀ ਸਿਖਰ ਹੈ ਕਿਉਂਕਿ ਭਾਈ ਸਾਹਿਬ ਦੀ ਕਵਿਤਾ ਨਾਲ ਆਧੁਨਿਕ ਕਵਿਤਾ ਦਾ ਸੰਚਾਲਨ ਹੋਇਆ ਹੈ। ਭਾਈ ਸਾਹਿਬ ਨੂੰ ਸਾਰੀ ਕੁਦਰਤ ਵਿੱਚ ਕਾਦਰ ਦੇ ਦਰਸ਼ਨ ਹੁੰਦੇ ਹਨ ਤੇ ਉਸ ਦੇ ਅੰਦਰਲਾ ਰਹੱਸਵਾਦ ਇਨ੍ਹਾਂ ਕੁਦਰਤੀ ਨਜ਼ਾਰਿਆਂ ਵਿੱਚੋਂ ਵਿਸਮਾਦ ਜਨਕ ਸੁਨਿਹਾ ਦਿੰਦਾ ਹੈ :—

(1) ਵੈਰੀ ਨਾਗ ਤੇਰਾ ਪਹਿਲਾ ਝਲਕਾ
ਜਦ ਅੱਖੀਆਂ ਵਿੱਚ ਵਸਦਾ
ਕੁਦਰਤ ਦੇ ਕਾਦਰ ਦਾ ਜਲਵਾ ਲੈ ਲੈਂਦਾ ਇਕ ਸਿਜਦਾ।

ਏਸੇ ਵਿਸਮਾਦ ਵਿੱਚ ਚਨਾਰ ਦੇ ਰੁੱਖ ਜੋਗੀ ਜਾਪਦੇ ਹਨ :—

(2) ਜੋਗੀ ਖੜੇ ਚਨਾਰ ਸ਼ਾਂਤੀ ਵਸ ਰਹੀ
ਨਹਿਰ ਵਹੇ ਵਿਚਕਾਰ ਬਿਰਤੀ ਪ੍ਰਵਾਹ ਜਿਉਂ।

ਅਰੂਪ ਲਈ ਤਾਂਘ ਮੂੰਹ ਜ਼ੋਰ ਹੋ ਜਾਂਦੀ ਹੈ। ਭਾਈ ਵੀਰ ਸਿੰਘ ਅਨੰਤ ਦੀ ਛੋਹ ਲਈ ਤੜਪਦੇ ਤੇ ਵਿਲਕਦੇ ਹਨ :—

ਹੇ ਅਨੰਤ! ਇਕ ਛਹੁ ਤੁਹਾਡੀ ਨੂੰ
ਦਿਲ ਮੰਗਦਾ ਨਹੀਂ ਰਜਦਾ
ਰੂਹ ਤੁਹਾਡੀ ਦਾ ਕਹਿਰ ਵਿਛੋੜਾ
ਸੇਲੇ ਵਾਂਗੂੰ ਵਜਦਾ।

---

4. 'ਪੰਜਾਬੀ ਦੁਨੀਆਂ' ਭਾਸ਼ਾ ਵਿਭਾਗ ਪੰਜਾਬ ਪਟਿਆਲਾ, ਜੂਨ-1975, ਪੰਨਾ 18

ਗੁਰਮਤਿ ਕਾਵਿ ਵਿੱਚ ਇਹ ਅਨੁਭਵ ਇਸ ਤਰ੍ਹਾਂ ਆਇਆ ਹੈ :—

ਬਲਿਹਾਰੀ ਕੁਦਰਤ ਵਸਿਆ ਤੇਰਾ ਅੰਤ ਨ ਜਾਈ ਲਖਿਆ

ਅਤੇ

ਧਨ ਸ਼ਹ ਬਾਝਹੁ ਰਹਿ ਨ ਸਾਕੈ ਬਿਖਮ ਰੈਣ ਘਨੇਰੀਆ
ਨਹ ਨੀਂਦ ਆਵੈ, ਪ੍ਰੇਮ ਭਾਵੈ, ਸੁਣ ਬੇਨੰਤੀ ਮੇਰੀਆ

ਹੋਰ ਦੇਖੋ :—

ਘਲੇ ਆਏ ਨਾਨਕਾ, ਸਦੇ ਉਠਿ ਜਾਹਿ (ਗੁਰੂ ਨਾਨਕ)
ਘਲ ਸੱਦੇ ਪਾਤਸ਼ਾਹ, ਏਥੇ ਉਥੇ ਆਪ (ਭਾਈ ਵੀਰ ਸਿੰਘ)

ਨਿਰਸੰਦੇਹ ਕਿਹਾ ਜਾ ਸਕਦਾ ਹੈ ਕਿ ਭਾਈ ਵੀਰ ਸਿੰਘ ਦੀ ਕਵਿਤਾ ਦਾ ਆਧਾਰ ਗੁਰਮਤਿ ਕਾਵਿ ਜਾਂ ਗੁਰਬਾਣੀ ਸੀ। ਉਨ੍ਹਾਂ ਦੀਆਂ ਕਵਿਤਾਵਾਂ ਦਾ ਪਿਛੋਕੜ ਇਹੋ ਅਧਿਆਤਮਿਕ ਰਹੱਸਵਾਦ ਹੈ, ਜਿਸ ਨੂੰ ਸਿੱਖ ਰਹੱਸਵਾਦ ਦਾ ਨਾਂ ਵੀ ਦਿੱਤਾ ਗਿਆ। ਗੁਰੂ ਕਾਵਿ ਦੇ ਆਸ਼ੇ ਸੰਕਲਪ ਤੇ ਅਧਿਆਤਮਿਕ ਰਹੱਸ ਨੂੰ ਪ੍ਰਗਟ ਕਰਨ ਵਾਲੀਆਂ ਕਵਿਤਾਵਾਂ ਵਿੱਚ ਕੰਬਦੀ ਕਲਾਈ, ਵਿਛੜੀ ਕੂੰਜ, ਵਿਛੜੀ ਰੂਹ, ਫੁਹਾਰਾ, ਇਲਮ ਅਮਲ ਤੇ ਜੀਵਨ ਕੀ ਹੈ? ਆਦਿ ਕਵਿਤਾਵਾਂ ਵੇਖੀਆਂ ਜਾ ਸਕਦੀਆਂ ਹਨ। ਭਾਈ ਵੀਰ ਸਿੰਘ ਸੱਚਮੁੱਚ ਹੀ ਆਧੁਨਿਕ ਕਾਵਿ ਦੇ ਮੋਢੀ ਹਨ। ਗੁਰਮਤਿ ਕਾਵਿ ਦੇ 'ਸਿੱਖ ਰਹੱਸਵਾਦ' ਨੂੰ ਆਧੁਨਿਕ ਕਾਵਿ ਵਿੱਚ ਸਮੋਣ ਵਾਲੇ ਕਵੀਆਂ ਵਿੱਚ ਇਸ ਪੀੜ੍ਹੀ ਦੇ ਕਵੀਆਂ ਵਿੱਚੋਂ ਪ੍ਰੋ: ਪੂਰਨ ਸਿੰਘ, ਲਾਲਾ ਧਨੀ ਰਾਮ ਚਾਤ੍ਰਿਕ ਤੇ ਡਾ: ਮੋਹਨ ਸਿੰਘ ਦੀਵਾਨਾਂ ਦਾ ਨਾਂ ਵਿਸ਼ੇਸ਼ ਵਰਣਨਯੋਗ ਹੈ। ਉਂਜ ਗੁਰਮਤਿ ਕਾਵਿ ਦਾ ਪ੍ਰਭਾਵ ਕਿਰਪਾ ਸਾਗਰ, ਚਰਨ ਸਿੰਘ ਸ਼ਹੀਦ ਤੇ ਡਾ: ਦੀਵਾਨ ਸਿੰਘ ਕਾਲੇਪਾਣੀ ਆਦਿ ਕਵੀਆਂ ਦੀ ਕਵਿਤਾ ਵਿੱਚ, ਕਿਸੇ ਨਾ ਕਿਸੇ ਰੂਪ ਵਿੱਚ ਜ਼ਰੂਰ ਪਿਆ ਹੈ। ਪ੍ਰੋ: ਪੂਰਨ ਸਿੰਘ ਤੇ ਲਾਲਾ ਧਨੀ ਰਾਮ ਚਾਤ੍ਰਿਕ ਦੀ ਕਵਿਤਾ ਤੇ ਭਾਈ ਵੀਰ ਸਿੰਘ ਦਾ ਕਵਿਤਾ ਅਸਰ ਵੀ ਪ੍ਰਤੱਖ ਹੈ। ਡਾ: ਕੁਲਦੀਪ ਕੌਰ ਦਾ ਪ੍ਰੋ: ਪੂਰਨ ਸਿੰਘ ਬਾਰੇ ਨਿਰਨਾ ਹੈ, "ਗੁਰਮਤਿ ਰਹੱਸਵਾਦ ਨੂੰ ਵਿਸ਼ਾ ਬਣਾ ਕੇ, ਉਸ ਨੇ ਵਲਵਲਿਆਂ ਦਾ ਅਜਿਹਾ ਹੜ੍ਹ ਵਗਾ ਦਿੱਤਾ ਕਿ ਉਹ ਕਿਸੇ ਵੀ ਬੰਧਨ ਨੂੰ ਸਵੀਕਾਰ ਨਾ ਕਰ ਸਕਿਆ। ਉਸ ਨੇ ਖੁਲ੍ਹੇ ਮੈਦਾਨਾਂ ਤੇ ਖੁਲ੍ਹੇ ਅਸਮਾਨੀ ਰੰਗਾਂ ਵਿੱਚ ਯਾਤਰਾ ਕੀਤੀ।"[5] ਪ੍ਰੋ: ਪੂਰਨ ਸਿੰਘ ਦੇ ਚਿੰਤਨ ਵਿੱਚ ਅਧਿਆਤਮ ਤੇ ਆਤਮ ਚਿੰਤਨ ਦਾ ਰਲਾ ਹੈ। ਸਿੱਖ ਰਹੱਸਵਾਦ ਉਸ ਦੇ ਅਨੁਭਵ ਦੀ ਵਿਸ਼ੇਸ਼ ਪੂੰਜੀ ਹੈ। ਉਸ ਦੀ ਕਵਿਤਾ ਵਿੱਚ ਭਾਵਾਂ ਦੀ ਸੂਖਮਤਾ, ਕਲਪਨਾ, ਆਸ਼ੇ ਤੇ ਰੁਮਾਂਸ ਦੀ ਬਹੁਲਤਾ ਹੈ। ਗੁਰੂ ਸਾਹਿਬ ਦੇ ਆਸ਼ੇ ਤੇ ਗੁਰਮਤਿ ਕਾਵਿ ਦੇ ਪ੍ਰਭਾਵ ਨੂੰ ਕਬੂਲਣ ਵਾਲਾ ਕਵੀ ਪ੍ਰੋ: ਪੂਰਨ ਸਿੰਘ ਗੁਰੂ ਸਾਹਿਬਾਨ ਪ੍ਰਤੀ

---

5. 'ਨਵੀਨ ਪੰਜਾਬੀ ਕਾਵਿ' ਸੰਪਾਦਕ ਡਾ. ਕੁਲਦੀਪ ਕੌਰ ਪੰਜਾਬੀ ਯੂਨੀਵਰਸਟੀ ਪਟਿਆਲਾ, ਪੰਨਾ-21

ਆਪਣੀ ਸ਼ਰਧਾ ਵਿਅੱਕਤ ਕਰਦਾ ਹੈ :—

ਪੰਜਾਬ ਨਾ ਹਿੰਦੂ ਨਾ ਮੁਸਲਮਾਨ
ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਂ ਤੇ

ਇਹ ਗੁਰਮਤਿ ਕਾਵਿ ਵਿੱਚ ਆਏ ਕੌਮੀ ਏਕਤਾ ਦੇ ਸੰਕਲਪ ਦਾ ਪ੍ਰਭਾਵ ਹੀ ਤਾਂ ਹੈ। ਪ੍ਰੋਫ਼ੈਸਰ ਪੂਰਨ ਸਿੰਘ ਨੂੰ ਹਰ ਪਾਸੇ, ਏਥੇ ਸਤਿਗੁਰਾਂ, ਸੱਚੇ ਪਾਤਸ਼ਾਹਾਂ ਦਾ ਨਿਵਾਸ ਨਜ਼ਰ ਆਉਂਦਾ ਹੈ। ਗੁਰੂ ਕਾਵਿ ਦਾ ਫ਼ੁਰਮਾਨ ਹੈ :—

ਮਾਨਸ ਕੀ ਜਾਤ ਸਭੈ ਏਕੋ ਪਹਿਚਾਨਬੋ। (ਗੁਰੂ ਗੋਬਿੰਦ ਸਿੰਘ)

ਤੇ ਗੁਰੂ ਨਾਨਕ ਦਾ ਫ਼ੁਰਮਾਨ ਹੈ—

'ਨਾ ਕੁ ਹਿੰਦੂ ਨ ਮੁਸਲਮਾਨ'

ਏਸੇ ਪ੍ਰਭਾਵ ਨੂੰ ਸੰਤੋਖ ਸਿੰਘ ਧੀਰ ਇੰਜ ਪੇਸ਼ ਕਰਦਾ ਹੈ—

ਮਿਹਰਬਾਨੀ ਕਰੋ
ਮੈਨੂੰ ਨਾ ਹਿੰਦੂ ਕਹੋ
ਨਾ ਸਿੱਖ
ਨਾ ਮੁਸਲਮਾਨ ਕਹੋ
ਨਾ ਇਸਾਈ
ਮੈਂ ਉਹ ਸੱਚਾ ਲਹੂ ਹਾਂ
ਜਿਹੜਾ ਕਦੇ ਵਗਿਆ ਸੀ
ਜਲ੍ਹਿਆਂ ਵਾਲੇ ਬਾਗ਼ ਵਿੱਚ

ਗੁਰਮਤਿ ਕਾਵਿ ਦੇ ਇਸ ਆਦਰਸ਼ ਦੇ ਉਲਟ ਜਦੋਂ ਕੌਮੀ ਏਕਤਾ ਖ਼ਤਰੇ ਵਿੱਚ ਪੈ ਜਾਂਦੀ ਹੈ ਜਾਂ ਜਦੋਂ ਮਨੁੱਖ ਨੂੰ ਜਨੂੰਨ ਕੁੱਦਦਾ ਹੈ ਜਾਂ ਜਦੋਂ ਵਿਹੁ ਭਰੀ ਹਵਾ ਵਗਦੀ ਹੈ ਤਾਂ ਸਾਡਾ ਕਵੀ ਕਹਿ ਉਠਦਾ ਹੈ :—

ਸ਼ਹਿਰ ਤੇਰੇ ਕੀ ਆਈਏ ਸੱਜਣਾਂ
ਵਿਹੁ ਵਿਲਿੱਸੀ ਜਿਥੇ ਵਾ
ਨਫ਼ਰਤ ਜਿਥੇ ਪਲਦੀ ਹਰ ਦਿਨ
ਜਿਥੇ ਏਕਾ ਨਹੀਂ ਰਿਹਾ (ਪ੍ਰੋ. ਸੁਲੱਖਣ ਮੀਤ)

ਤੇ ਭਗਵੰਤ ਸਿੰਘ ਵੱਖਵਾਦੀ ਰੁਝਾਣ ਦੇ ਸੰਤਾਪ ਨੂੰ ਟਾਲਣ ਲਈ ਆਖਦਾ ਹੈ—

ਜਿਸ ਹੀਲੇ ਵੀ ਵੱਖ ਵਾਦ ਇਹ ਟਲ ਸਕੇ?
ਟੂਣੇ ਧਾਗੇ, ਕਿਸੇ ਦੁਆ ਦੀ ਗਲ ਕਰੋ।

(ਗ਼ਜ਼ਲ ਜਾਗ੍ਰਤੀ, ਜੂਨ, 1985)

ਗੁਰੂ ਸਾਹਿਬਾਂ ਦੀ ਦਾਰਸ਼ਨਿਕ ਵਿਚਾਰਧਾਰਾ ਨੂੰ ਲਾਲਾ ਧਨੀ ਰਾਮ ਚਾਤ੍ਰਿਕ ਅਰਸ਼ ਤੋਂ ਫਰਸ਼ 'ਤੇ ਲੇ ਆਉਂਦਾ ਹੈ। ਪ੍ਰਭੂ ਕੀ ਹੈ? ਜੀਵਨ ਕੀ ਹੈ? ਸ੍ਰਿਸ਼ਟੀ ਕੀ ਹੈ?

ਆਦਿ ਪ੍ਰਸ਼ਨਾਂ ਨੂੰ ਉਹ ਮੁੱਢੋਂ ਵਿਚਾਰਦਾ ਹੈ।" ਜਪੁਜੀ ਸਾਹਿਬ ਦਾ ਆਰੰਭ ਹੈ—

ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂੰਨੀ ਸੈਭੰ ਗੁਰਪ੍ਰਸਾਦਿ।

ਚਾਤ੍ਰਿਕ ਦੀਆਂ ਪੰਕਤੀਆਂ ਹਨ :—

ਜਿਸ ਪਾਸੇ ਮੈਂ ਝਾਤੀ ਮਰਾਂ, ਮੈਨੂੰ ਉਹੋ ਦੇਇ ਵਿਖਾਲੀ

.......................................................

ਖਲਕਤ ਰੱਬ ਵਿੱਚ, ਰੱਬ ਖਲਕਤ ਵਿੱਚ ਜਿਉਂ ਮਹਿੰਦੀ ਵਿੱਚ ਲਾਲੀ।

...............................................

ਆਤਮ ਅਭਿਲਾਸ਼ੀ ਸਦਾ ਪ੍ਰਮਾਤਮਾ ਦੇ ਅੰਗ

ਗੁਰਬਾਣੀ ਵਿੱਚ ਆਇਆ ਹੈ

ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ (ਗੁਰੂ ਅਮਰਦਾਸ)

............................................

ਸਾਚ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਉ ਤਿਨ ਹੀ ਪ੍ਰਭ ਪਾਇਓ (ਗੁਰੂ ਗੋਬਿੰਦ ਸਿੰਘ)

............................................

ਕਾਹੇ ਰੇ ਬਨ ਖੋਜਨ ਜਾਈ
ਸਰਬ ਨਿਵਾਸੀ ਸਦਾ ਅਲੇਪਾ
ਤੋਹੀ ਸੰਗ ਸਮਾਈ (ਸ੍ਰੀ ਗੁਰੂ ਤੇਗ਼ ਬਹਾਦਰ)

ਗੁਰੂ ਸਾਹਿਬਾਨ ਦੇ ਇਸ ਅਧਿਆਤਮਿਕ ਅਨੁਭਵ ਨੂੰ ਚਾਤ੍ਰਿਕ ਇਸ ਤਰ੍ਹਾਂ ਪੇਸ਼ ਕਰਦਾ ਹੈ :—

ਅੰਦਰ ਆਪਣੇ ਜਗਦੀ ਜੋਤ ਦਿਸੇ,
ਕਾਹਨੂੰ ਜੰਗਲਾਂ ਦੇ ਵਿੱਚ ਟੋਲਣਾ ਏਂ
ਜੇਕਰ ਗਿਆਨ ਦੀਆਂ ਅੱਖਾਂ ਖੋਲ੍ਹ ਦੇਖੇਂ
ਵਿਚ ਹਰੀ ਦੇ ਕੁਝ ਨਾ ਉਹਲਣਾ ਏਂ।

ਪ੍ਰੇਮ ਤਾਂ ਰੱਬ ਦੀ ਜਾਤ ਹੈ
ਪ੍ਰੇਮ ਹੀ ਕਾਇਨਾਤ ਹੈ।

ਗੁਰਮਤਿ ਕਾਵਿ ਵਿੱਚ ਆਇਆ ਹੈ :—

ਸਭਨਾ ਗਲਾ ਸਮਰਥ ਸੁਆਮੀ
ਸੋ ਕਿਉ ਮਨਹੁ ਵਿਸਾਰੇ (ਗੁਰੂ ਅਮਰਦਾਸ)

ਡਾ: ਮੋਹਨ ਸਿੰਘ ਦੀਵਾਨਾ 'ਸਮਰਥ ਸੁਆਮੀ' ਨੂੰ ਉਲਾਂਭਾ ਦਿੰਦਾ ਹੈ ਕਿਉਂਕਿ ਉਸ ਅਨੁਸਾਰ ਜੇ ਰੱਬ ਦੁੱਖ ਹਰਤਾ ਹੈ ਤਾਂ ਉਹ ਸੰਸਾਰ ਦੀ ਦਸ਼ਾ ਕਿਉਂ ਨਹੀਂ ਬਦਲਦਾ?

ਖਬਰੇ ਜਾਣ ਕੇ ਪਾਸਾ ਤੂੰ ਪਰਤਦਾ ਨਹੀਂ
ਸਾਡੇ ਨਾਲ ਸਾਡਾ ਹੋ ਕੇ ਵਰਤਦਾ ਨਹੀਂ

ਸਾਥ ਤੁਰਦਾ ਅਰਸ਼ ਤੇ ਫਰਸ਼ ਦਾ ਨਹੀਂ
ਇਹ ਸਲੂਕ ਨਾ ਕਿਸੇ ਸਰਬੱਗ ਦਾ ਈ
ਇਹ ਨਿਸੰਗ ਉਲਾਮੜਾ ਜੱਗ ਦਾ ਈ।

ਚਰਨ ਸਿੰਘ ਸ਼ਹੀਦ ਹਾਸ ਵਿਅੰਗ ਵਿੱਚ ਗੁਰਬਾਣੀ ਦੇ ਪ੍ਰਭਾਵ ਤੇ ਚਿੰਤਨ ਨੂੰ ਪੇਸ਼ ਕਰਦਾ ਹੈ :—

ਢੂੰਡੇ ਜਹਾਨ ਬਾਹਿਰ ਤੂੰ ਅੰਦਰ ਹੈ ਬੈਠਾ
ਇਸ ਹਾਲ ਵਿਚ ਮਿਲਣਾ, ਹੋਇਆ ਮੁਹਾਲ ਤੇਰਾ।

ਗੁਰੂ ਵਾਕ ਹੈ :

ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥ (ਸ੍ਰੀ ਗੁਰੂ ਨਾਨਕ)

ਤੇ ਡਾ: ਦੀਵਾਨ ਸਿੰਘ ਕਾਲੇਪਾਣੀ ਔਰਤ ਨੂੰ ਕਰਤਾਰ ਦੀ ਕਿਰਤ ਆਖਦਾ ਹੈ। ਔਰਤ ਉਸ ਅਨੁਸਾਰ 'ਸਿਰਤਾਜ ਆਰਟਿਸਟ' ਹੈ। ਉਹ ਔਰਤ ਨੂੰ ਪਰਾਧੀਨ ਨਹੀਂ ਵੇਖ ਸਕਦਾ। ਉਹ ਇਸਤਰੀ ਨੂੰ ਵੰਗਾਰਦਾ ਹੈ :—

ਸੰਸਾਰ ਦਾ ਜੀਵਨ ਤੇਰੇ ਅੰਦਰ ਹੈ।
ਕਾਇਨਾਤ ਤੇਰੇ ਸੀਨੇ
ਹਨੇਰੀ ਆ ਰਹੀ ਹੈ
ਭੁਚਾਲ ਆ ਰਿਹਾ ਹੈ।

ਉਠ! ਮਤ ਮੁਰਦਾ ਮੁਰਦ
ਤੈਨੂੰ ਵੀ ਨਾਲ ਲੈ ਮਰੇ
ਉਠ ਚਿਰ ਪਿਆ ਹੁੰਦਾ
ਵੇਲਾ ਲੰਘਦਾ ਜਾਂਦਾ।

ਆਧੁਨਿਕ ਪੰਜਾਬੀ ਕਾਵਿ ਦੇ 1930 ਤੱਕ ਦੇ ਸਫ਼ਰ ਵਿੱਚ ਗੁਰਮਤਿ ਕਾਵਿ ਦਾ ਪ੍ਰਭਾਵ, ਉਸ ਸਮੇਂ ਰਚੇ ਗਏ ਕਿੱਸਾ ਕਾਵਿ, ਗਦਰ ਗੂੰਜਾਂ ਦੀ ਕਵਿਤਾ, ਕਵੀ ਦਰਬਾਰੀ ਕਵਿਤਾ, ਰਾਜਸੀ ਪ੍ਰਭਾਵ ਤੇ ਦੇਸ਼ ਭਗਤੀ ਦੇ ਸੰਕਲਪ ਨਾਲ ਰਚੀ ਗਈ ਕਵਿਤਾ ਤੇ ਵੀ ਕਿਸੇ ਨਾ ਕਿਸੇ ਰੂਪ ਵਿੱਚ ਪ੍ਰਤੱਖ ਦਿਖਾਈ ਦਿੰਦਾ ਹੈ। ਉਸ ਸਮੇਂ ਰਚੀ ਗਈ ਕਵਿਤਾ ਵਿੱਚ ਦੇਸ਼ ਭਗਤੀ ਦਾ ਸੰਕਲਪ ਗੁਰਮਤਿ ਕਾਵਿ ਦੀ ਪ੍ਰਗਤੀਵਾਦੀ ਤੇ ਆਜ਼ਾਦੀ ਦੀ ਭਾਵਨਾ ਦਾ ਹੀ ਪ੍ਰਤੀਬਿੰਬ ਹੈ। ਗੁਰਮਤਿ ਕਾਵਿ ਦੇ 'ਜੈਸੀ ਮੈਂ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ' ਦੇ ਅਨੁਸਾਰ ਹੀ, ਇਸ ਸਮੇਂ ਰਚੀ ਗਈ ਕਵਿਤਾ ਦਾ ਸੁਭਾਵ ਤੇ ਲੱਛਣ ਹੈ।

ਦੂਜੀ ਪੀੜ੍ਹੀ ਦੇ ਕਵੀ ਗੁਰਮਤਿ ਕਾਵਿ ਦੇ ਚਿੰਤਨ ਤੇ ਵਿਚਾਰਧਾਰਾ ਨੂੰ ਨਾਲ ਲੈ ਕੇ ਟੁਰਦੇ ਹੀ ਨਹੀਂ ਸਗੋਂ ਮੂਲ ਆਧਾਰ ਵੀ ਬਣਾਉਂਦੇ ਹਨ। ਪਹਿਲਾਂ ਵਾਲਾ ਅਧਿਆਤਮਵਾਦੀ ਅਨੁਭਵ ਜਾਂ ਸਿੱਖ ਰਹੱਸਵਾਦ ਦਾ ਅਨੁਭਵ ਭਾਵੇਂ ਘਟ ਜਾਂਦਾ ਹੈ ਪਰ ਪ੍ਰੀਤਮ ਸਿੰਘ ਸਫੀਰ ਦੀ ਕਵਿਤਾ ਵਿੱਚ ਅਧਿਆਤਮਵਾਦ, ਸਮਾਜਵਾਦ ਤੇ

ਨਿੱਜੀ ਪ੍ਰੇਮ ਘੁਲੇ ਮਿਲੇ ਪ੍ਰਤੀਤ ਹੁੰਦੇ ਹਨ। ਗੁਰਦਿੱਤ ਸਿੰਘ ਪ੍ਰੇਮੀ ਨੇ ਠੀਕ ਹੀ ਕਿਹਾ ਹੈ, "ਆਧੁਨਿਕ ਪੰਜਾਬੀ ਕਾਵਿ ਵਿੱਚ ਮੌਲਿਕ ਅਤੇ ਇਤਿਹਾਸ ਮਿਥਿਹਾਸ ਦੇ ਆਧਾਰਿਤ ਲਿਖੀ ਅਧਿਆਤਮਿਕ ਕਵਿਤਾ ਨੇ ਸਫੀਰ ਨੂੰ ਉਤਕ੍ਰਿਸ਼ਟ ਥਾਂ ਪ੍ਰਦਾਨ ਕੀਤੀ ਹੈ।"[6] ਅਨੁਭਵ ਦੇਖਣ ਵਾਲਾ ਹੈ :—

ਸੁਫਨੇ,
ਸੈ ਬ੍ਰਹਿਮੰਡਾਂ, ਕੁਲ ਹੁਸਨਾਂ ਦੇ
ਇਕ ਇਕ ਕਿਣਕੇ ਵਿਚ ਸਾਂਭੇ ਹੋਏ
ਵੱਲਾਂ ਫਲਾਂ ਦੇ, ਦਰਿਆਵਾਂ ਦੇ
ਹੁਸਨਾਕਾਂ ਦੇ ਦਿਲ ਪਰੋਏ
ਝੁਲ ਪੈਂਦੇ ਵਿਚ ਸਖ਼ਤ ਹਵਾਵਾਂ ਦੇ। (ਇਕੋ ਮਿੱਟੀ ਦੀ ਮੁੱਠੀ)

ਅਧਿਆਤਮਿਕ ਰਹੱਸਵਾਦ ਦੀ ਥਾਂ ਉਸ ਸਮੇਂ ਆਧੁਨਿਕ ਕਵਿਤਾ ਵਿੱਚ ਸਾਂਝੀਵਾਲਤਾ, ਮਨੁੱਖਤਾ ਦਾ ਦਰਦ, ਅਮਨ ਦੀ ਸੋਚ, ਤੇ ਦਲਿਤ ਵਰਗ ਦਾ ਦੁੱਖ ਦਰਦ, ਕਾਵਿ ਦਾ ਵਿਸ਼ਾ ਬਣਦਾ ਹੈ। 'ਬ੍ਰਿਹਾ ਵਿਯੋਗ' ਦੇ ਭਾਵਾਂ ਦਾ ਨਡੱਕ ਪ੍ਰਗਟਾ, ਆਧੁਨਿਕ ਕਾਵਿ ਦੀ ਇਕ ਵਿਸ਼ੇਸ਼ ਰੁਚੀ ਵੀ ਦੂਜੀ ਪੀੜ੍ਹੀ ਦੇ ਕਵੀਆਂ ਤੋਂ ਹੀ ਸਾਹਮਣੇ ਆਉਂਦੀ ਹੈ। ਗੁਰੂ ਸਾਹਿਬਾਨ ਦੀ ਸ਼ਖ਼ਸੀਅਤ, ਵਿਸ਼ੇਸ਼ ਸੁਰ ਤੇ ਮਹੱਤਵਪੂਰਨ ਸੰਦੇਸ਼ ਦੀ ਗੂੰਜ, ਇਸ ਪੀੜ੍ਹੀ ਦੇ ਕਵੀਆਂ ਦੀ ਕਵਿਤਾ ਵਿੱਚ ਵਧੇਰੇ ਬਲਵਾਨ ਹੈ। ਗੁਰੂ ਸਾਹਿਬ ਦੀ ਲਲਕਾਰ ਹੈ :—

ਏਤੀ ਮਾਰ ਪਈ ਕੁਰਲਾਣੇ, ਤੈਂ ਕੀ ਦਰਦ ਨ ਆਇਆ
(ਗੁਰੂ ਨਾਨਕ)

ਪ੍ਰੋ: ਮੋਹਨ ਸਿੰਘ 'ਗੁਰੂ ਨਾਨਕ' ਨੂੰ ਵੰਗਾਰਦੇ ਹਨ :—

ਤੂੰ ਰੱਬ ਨੂੰ ਵੰਗਾਰਿਆ ਤੈਨੂੰ ਵੰਗਾਰਾਂ ਮੈਂ
ਆਇਆ ਨ ਤੈਂ ਕੀ ਦਰਦ ਏਨਾ ਘਾਣ ਹੋ ਗਿਆ।

ਗੁਰਮਤਿ ਕਾਵਿ ਵਿੱਚ ਬਿਰਹਾ ਵਿਯੋਗ ਦੀ ਉਚਤਮ ਕਵਿਤਾ, 'ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣ ਆਇਆ' ਮਨ ਅੰਤਰ ਕੀ ਪੀੜ ਹੈ। 'ਮਨ ਅੰਤਰ ਕੀ ਪੀੜ' ਨੂੰ ਪ੍ਰਗਟਾਉਂਦੀ ਹੋਈ ਅੰਮ੍ਰਿਤਾ ਪ੍ਰੀਤਮ ਆਖਦੀ ਹੈ—

ਉਮਰ ਭਰ ਦੀ ਤੜਪ ਦਾ, ਜਲਵਾ ਅਸੀਂ ਤਕਦੇ ਪਏ
ਹੋਰ ਕਿਹੜਾ ਗ਼ਮ ਹੈ? ਮੇਰੇ ਦਿਲ ਦੇ ਕਾਬਿਲ ਦੇਖ ਲਾਂ

ਗੁਰਮਤਿ ਕਾਵਿ ਦੀਆਂ ਪੰਕਤੀਆਂ ਹਨ, 'ਕਲ ਕਾਤੀ ਰਾਜੇ ਕਾਸਾਈ' 'ਰਾਜੇ ਸ਼ੀਂਹ ਮੁਕਦਮ ਕੁੱਤੇ' ਜਾਂ 'ਮਾਣਸ ਖਾਣੇ ਕਰਿਹ ਨਵਾਜ਼' ਉਸ ਸਮੇਂ ਦਾ ਸੱਚ ਹੈ ਦੁੱਖ ਹੈ। ਰੋਸ ਹੈ ਪਰ ਨਾਲ ਹੀ 'ਜੇ ਸਕਤਾ ਸਕਤੇ ਕਉ ਮਾਰੇ ਤਾਂ ਮਨਿ ਰੋਸੁ ਨ ਹੋਈ' ਦੀ

---

6. 'ਪੰਜਾਬੀ ਕਵਿਤਾ ਪਰੰਪਰਾ ਤੇ ਆਧੁਨਿਕਤਾ' ਭਾਗ ਦੂਜਾ (ਨਵੀਨ ਕਾਲ) ਪੰਜਾਬੀ ਯੂਨੀਵਰਸਟੀ ਪਟਿਆਲਾ, ਪੰਨਾ–ਢ

ਗੱਲ ਵੀ ਹੈ। ਏਸੇ ਸਥਿਤੀ ਨੂੰ ਬਾਵਾ ਬਲਵੰਤ ਨਿਧੜਕ ਹੋ ਕੇ ਪੇਸ਼ ਕਰਦਾ ਹੈ। ਦੋਖੀਆਂ ਨੂੰ ਉਹ ਨਹੀਂ ਬਖ਼ਸ਼ਦਾ—

ਤਬਾਹੀ ਦੀ ਬਣ ਕੇ ਤਬਾਹੀ ਮੈਂ ਆਵਾਂ
ਜੋ ਖ਼ਲਕਤ ਮੁਕਾਵੇ, ਮੈਂ ਉਸ ਨੂੰ ਮੁਕਾਵਾਂ।

ਤੀਜੀ ਪੀੜ੍ਹੀ ਦੇ ਕਵੀਆਂ ਵਿੱਚ ਵੀ ਇਹ ਸਾਰੇ ਪ੍ਰਭਾਵ ਕਾਇਮ ਰਹਿੰਦੇ ਹਨ। ਗੁਰਮਤਿ ਕਾਵਿ ਦੇ ਮੁੱਖ ਆਸ਼ੇ ਜਗਤ ਜਲੰਦਾ ਦੇ ਦੁੱਖ ਤੇ ਹਮਦਰਦੀ ਨੂੰ ਇਹ ਕਵੀ ਨਾਲ ਲੈ ਕੇ ਟੁਰਦੇ ਸਨ। ਜਿੱਥੇ ਗੁਰਮਤਿ ਕਾਵਿ ਵਿੱਚ ਮਨੁੱਖਤਾ ਪ੍ਰਤੀ ਪਿਆਰ ਤੇ ਹਮਦਰਦੀ ਹੈ, ਉਥੇ ਆਧੁਨਿਕ ਕਾਵਿ ਵਿੱਚ ਕੌਮੀ ਏਕਤਾ, ਮਨੁੱਖੀ ਹਮਦਰਦੀ ਤੇ ਵਿਸ਼ਵ ਦੋਸਤੀ ਦੀ ਸੁਰ ਵਧੇਰੇ ਪ੍ਰਬਲ ਹੈ। ਗੁਰਮਤਿ ਕਾਵਿ ਦੀ ਇਹ ਪੰਕਤੀ 'ਨਾ ਕੋ ਬੈਰੀ ਨਹੀਂ ਬਿਗਾਨਾ' ਅਤੇ 'ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਸ਼ਬਦ ਵਾਲੀ ਭਾਵਨਾ ਵੀ ਆਧੁਨਿਕ ਕਾਵਿ ਵਿੱਚ ਸਮੋਈ ਮਿਲਦੀ ਹੈ। 'ਬਿਲਪ ਕਰੇ ਚਾਤ੍ਰਿਕ ਕੀ ਨਿਆਈਂ' ਦੀ ਸੁਰ ਪ੍ਰਭਜੋਤ ਦੀ ਕਵਿਤਾ ਵਿੱਚ ਇੰਜ ਗੂੰਜਦੀ ਹੈ :—

ਬੇ ਬੱਸੀਆਂ ਦੇ ਬੱਦਲ ਕਾਲੇ
ਇਸ ਜਿੰਦੂ ਨੇ ਆਪ ਹੁੰਗਾਲੇ
ਹੁਣ ਕਿਧਰੇ ਝਰਨਾਹਟ ਛਿੜੇ ਨਾ ਛਿੜੇ
ਤਨ ਵਿਆਕਲ, ਮਨ ਮੂੜ੍ਹ ਖਿੜੇ ਨਾ ਖਿੜੇ
ਹੁਣ ਤਾਂ ਸ਼ੂਨ ਸ਼ਿਲਪ ਪਰਛਾਈ
ਬਿਲਪ ਕਰੇ ਚਾਤ੍ਰਿਕ ਕੀ ਨਿਆਈ (ਬੇ ਬੱਸ)

'ਬਾਬਰ ਬਾਣੀ' ਵਾਲੀ ਅਵਸਥਾ ਨੂੰ ਡਾ. ਜਗਤਾਰ ਇਸ ਤਰ੍ਹਾਂ ਪੇਸ਼ ਕਰਦਾ ਹੈ :—

ਜੰਗਲ ਸੜਿਆ, ਜੰਗਲ ਵਿਚਲੀਆਂ
ਪੈੜਾਂ ਪਰ ਨਾ ਸੜੀਆਂ
ਪੈੜਾਂ ਵਿਚ ਇਬਾਰਤ ਉਵੇਂ
ਲਿਖਤਾਂ ਜਾਂਦੀਆਂ ਪੜ੍ਹੀਆਂ (ਅਕਸ਼ ਦਸੰਬਰ, 1984)

ਗੁਰਮਤਿ ਕਾਵਿ ਵਿੱਚ ਆਏ ਸ਼ਕਤੀ ਦੇ ਸੰਕਲਪ ਨੂੰ 'ਸ਼ਕਤੀਵਾਦ' ਦੇ ਰੂਪ ਵਿੱਚ ਪੇਸ਼ ਕਰਨ ਵਾਲਾ ਕਵੀ ਸੁਖਪਾਲਵੀਰ ਸਿੰਘ ਹਸਰਤ ਗੁਰੂ ਸਾਹਿਬ ਪ੍ਰਤੀ ਸ਼ਰਧਾ ਦੇ ਭਾਵ ਇੰਜ ਪੇਸ਼ ਕਰਦਾ ਹੈ :—

ਈਮਾਨ ਮਿਰਾ, ਭਗਵਾਨ ਮਿਰਾ
ਰੂਹਾਂ ਦਾ ਕੁਤਬ, ਇਸ਼ਕਾਂ ਦਾ ਵਲੀ
ਸਾਗਰ ਦੀ ਛਲਕ, ਅਰਸ਼ਾਂ ਦੀ ਲਿਸ਼ਕ
ਗੌਤਮ ਦਾ ਜਿਗਰ, ਬ੍ਰਹਮਾਂ ਦਾ ਸ਼ਬਦ
....................................

ਸ਼ਾਹ ਜਿਕਰ ਹਵਾ, ਮਸਤੀ ਦੀ ਸਦਾ
ਇਕ ਰਾਗ ਅਮਰ ਗੋਬਿੰਦ ਗੁਰੂ। (ਗੋਬਿੰਦ ਗੁਰੂ)

ਐਸ.ਐਸ. ਮੀਸ਼ਾ ਬਾਬੇ ਨਾਨਕ ਨੂੰ ਅੱਜ ਦੀ ਤਸਵੀਰ ਵਿਖਾਉਂਦਾ ਹੈ :—

ਤੇਰੇ ਨਾਂ ਤੇ, ਵੱਡੀਆਂ ਵੱਡੀਆਂ ਮਿਲਾਂ ਚਲਣ
ਰੋਜ ਜਿਨ੍ਹਾਂ ਵਿੱਚ
ਭਾਈ ਲਾਲੋਆਂ ਦੇ ਹੱਡ ਪਿਸਦੇ
ਅਤੇ ਜਿਨ੍ਹਾਂ ਦੇ ਮਾਲਕ ਭਾਗੋ
ਪਸਚਾਤਾਪ ਨਾ ਕਰਦੇ ਦਿਸਦੇ।

ਅਗਲੀ ਪੀੜ੍ਹੀ ਦੇ ਜੁਝਾਰਬਵਾਦੀ ਕਵੀ, ਆਧੁਨਿਕ ਕਾਵਿ ਵਿੱਚ ਗੁਰੂ ਸਾਹਿਬ ਦੇ ਚਿੰਤਨ, ਸੋਚ ਤੇ ਅਗਾਂਹ ਵਧੂ ਦ੍ਰਿਸ਼ਟੀਕੋਣ ਨੂੰ ਸ਼ਾਮਿਲ ਕਰਨ ਵਿੱਚ ਸਫਲ ਹੋਏ ਹਨ। ਗੁਰਮਤਿ ਕਾਵਿ ਵਿੱਚ ਆਏ ਸ਼ਿਵ ਪੱਖ ਨੇ ਕ੍ਰਾਂਤੀਕਾਰੀ ਜਾਂ ਜੁਝਾਰ ਕਾਵਿ ਨੂੰ ਵਿਕਸਿਤ ਕੀਤਾ ਹੈ, ਜਿਹੜੀ ਕਿ ਆਧੁਨਿਕ ਕਾਵਿ ਦੀ ਇਕ ਵਿਸ਼ੇਸ਼ ਪ੍ਰਵਿਰਤੀ ਹੈ। ਗੁਰਮਤਿ ਕਾਵਿ ਦੀਆਂ ਕੁੱਝ ਪੰਕਤੀਆਂ ਅਗਾਂਹ ਵਧੂ ਸੋਚ ਤੇ ਜੁਝਾਰ ਪੱਖ ਨੂੰ ਉਜਾਗਰ ਕਰਦੀਆਂ ਹਨ :—

ਦੇਹ ਸ਼ਿਵਾ ਬਰ ਮੋਹੇ ਇਹੈ, ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ
..........................................................
ਜਬ ਆਵ ਕੀ ਆਉਧ ਨਿਦਾਨ ਬਨੈ, ਅਤਿ ਹੀ ਰਨ ਮੈਂ ਤਬ ਜੂਝ ਮਰੋਂ

ਏਸੇ ਆਸ਼ੇ ਤੇ ਉਦੇਸ਼ ਦੀ ਸਿਖਰ ਹੈ :—

ਚੂ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤ ਬੁਰਦਾਨ ਬ ਸ਼ਮਸ਼ੀਰ ਦਸਤ।

ਭਾਵ ਜਦੋਂ ਕੋਈ ਕੰਮ ਸਾਰੇ ਹੀਲੇ, ਉਪਾਵਾਂ ਤੋਂ ਲੰਘ ਜਾਵੇ ਤਾਂ ਹੱਥ ਵਿੱਚ ਤਲਵਾਰ ਲੈਣਾ ਜ਼ਰੂਰੀ ਹੈ। ਡਾ: ਗੁਰਬਚਨ ਸਿੰਘ ਇਸ ਭਾਵਨਾ ਨੂੰ ਇਸ ਤਰ੍ਹਾਂ ਵਿਅਕਤ ਕਰਦੇ ਹਨ :—

ਗੜ੍ਹੀ ਗੜ੍ਹੀ ਚਮਕੌਰ ਸਜਾਉ
ਚਿੜੀਉ, ਬਾਜ਼ਾਂ ਸੰਗ ਲੜ ਜਾਉ
ਦੁਹਰਾਉ, ਤਹਿਰਾਉ ਮੁੜ ਮੁੜ
ਨਵੇਂ ਅਜੀਤ ਜੁਝਾਰਾਂ ਦੀ ਗੱਲ

ਗੁਰਮਤਿ ਕਾਵਿ ਵਿੱਚ ਆਈਆਂ ਕੁਝ ਪੰਕਤੀਆਂ ਨੂੰ ਆਧੁਨਿਕ ਕਾਵਿ ਵਿੱਚ ਸਿਰਲੇਖ ਦੇ ਕੇ ਕਵਿਤਾਇਆ ਵੀ ਗਿਆ ਹੈ। ਕੁਝ ਪੰਕਤੀਆਂ ਵਿਅੰਗ ਦੇ ਰੂਪ ਵਿੱਚ ਵੀ ਆਈਆਂ ਹਨ। ਇਸ ਤੋਂ ਬਿਨਾਂ ਕੁਝ ਮਹਾਂਕਾਵਿ ਗੁਰੂ ਸਾਹਿਬਾਨ ਦੀ ਸ਼ਖ਼ਸੀਅਤ ਨੂੰ ਪ੍ਰਗਟਾਉਣ ਲਈ ਰਚੇ ਗਏ ਹਨ ਕਿਹਾ ਜਾ ਸਕਦਾ ਹੈ ਕਿ ਆਧੁਨਿਕ ਕਾਵਿ ਦੇ ਵਿਕਾਸ ਵਿੱਚ ਗੁਰਮਤਿ ਕਾਵਿ ਦਾ ਬਹੁਪੱਖੀ ਪ੍ਰਭਾਵ ਹੈ। ਇਹ ਪ੍ਰਭਾਵ ਵਿਸ਼ਾ ਵਸਤੂ ਪੱਖ ਤੋਂ ਸੀਮਤ ਹੱਦ ਤੱਕ ਪਰ ਵਿਚਾਰਧਾਰਾ ਤੇ ਭਾਵਨਾ ਦੇ ਪੱਖ ਤੋਂ ਬਹੁਤ ਜ਼ਿਆਦਾ ਹੈ।

# ਪੰਥ ਪ੍ਰਕਾਸ਼ ਇੱਕ ਅਧਿਐਨ

ਪੰਜਾਬ ਦੇ ਇਤਿਹਾਸ ਖ਼ਾਸ ਕਰਕੇ ਸਿੱਖ ਇਤਿਹਾਸ ਦੀ ਜਾਣਕਾਰੀ ਲਈ ਜਿਹੜੇ ਇਤਿਹਾਸ ਸੋਮੇ ਉਪਲਬਧ ਹਨ ਉਨ੍ਹਾਂ ਵਿੱਚ ਸਿੱਖਾਂ ਦਾ ਧਾਰਮਿਕ ਸਾਹਿਤ, ਪੰਜਾਬੀ-ਹਿੰਦੀ ਦੀਆਂ ਇਤਿਹਾਸਕ ਅਤੇ ਅਰਧ ਇਤਿਹਾਸਕ ਰਚਨਾਵਾਂ ਫਾਰਸੀ ਸੋਮੇ ਵਿਦੇਸ਼ੀਆਂ ਦੇ ਬਿਰਤਾਂਤ ਅਤੇ ਅੰਗ੍ਰੇਜ਼ ਲੇਖਕਾਂ ਦੀਆਂ ਪੁਸਤਕਾਂ ਦਾ ਵਿਸ਼ੇਸ਼ ਮਹੱਤਵ ਅਤੇ ਸਥਾਨ ਹੈ।

ਸਿੱਖਾਂ ਦੇ ਧਾਰਮਿਕ ਸਾਹਿਤ ਵਿੱਚ ਆਦਿ ਗ੍ਰੰਥ, ਦਸ਼ਮ ਗ੍ਰੰਥ, ਬਚਿੱਤਰ ਨਾਟਕ, ਜ਼ਫ਼ਰਨਾਮਾ, ਭਾਈ ਗੁਰਦਾਸ ਦੀਆਂ ਵਾਰਾਂ, ਜਨਮ ਸਾਖੀਆਂ ਤੇ ਹੁਕਮਨਾਮੇ ਅਜਿਹੀਆਂ ਰਚਨਾਵਾਂ ਹਨ ਜਿਨ੍ਹਾਂ ਤੋਂ ਹੁਣ ਵੀ ਲਾਭ ਉਠਾਇਆ ਜਾ ਰਿਹਾ ਹੈ ਤੇ ਪਹਿਲਾਂ ਵੀ ਉਠਾਇਆ ਗਿਆ ਹੈ। ਪੰਜਾਬੀ, ਹਿੰਦੀ ਦੀਆਂ ਇਤਿਹਾਸਕ ਅਤੇ ਅਰਧ-ਇਤਿਹਾਸਿਕ ਰਚਨਾਵਾਂ ਵਿੱਚ ਗੁਰ ਸ਼ੋਭਾ (ਸੈਨਾਪਤ-1741), ਸਿੱਖਾਂ ਦੀ ਭਗਤ ਮਾਲਾ' ਜਾਂ 'ਭਗਤ ਰਚਨਾਵਲੀ' (ਕਿਰਤ ਭਾਈ ਮਨੀ ਸਿੰਘ), 'ਮਹਿਮਾ ਪ੍ਰਕਾਸ਼' ਵਾਰਤਕ ਤੇ ਕਵਿਤਾ ਰੂਪ (ਲੇਖਕ ਬਾਬਾ ਕ੍ਰਿਪਾਲ ਦਾਸ ਤੇ ਸਰੂਪ ਦਾਸ ਭੱਲਾ), 'ਬੰਸਾਵਲੀ ਨਾਮਾ' (ਕੇਸਰ ਸਿੰਘ ਛਿੱਬਰ), 'ਪਰਚੀਆਂ' (ਸੇਵਾ ਦਾਸ), 'ਸਾਖੀ ਪੋਥੀ' (ਲੇਖਕ ਅਗਿਆਤ ਤੇ ਅੰਗ੍ਰੇਜ਼ੀ ਤਰਜਮਾ ਸ੍ਰੀ ਅਤਰ ਸਿੰਘ), 'ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਤੇ ਦਸਵੀਂ' (ਲੇਖਕ ਕੋਇਰ ਸਿੰਘ), 'ਗੁਰ ਪ੍ਰਤਾਪ ਸੂਰਜ ਗ੍ਰੰਥ' (ਭਾਈ ਸੰਤੋਖ ਸਿੰਘ-1823) ਅਤੇ 'ਪ੍ਰਾਚੀਨ ਪੰਥ ਪ੍ਰਕਾਸ਼' (ਰਤਨ ਸਿੰਘ ਭੰਗੂ) ਆਦਿ ਪੁਸਤਕਾਂ ਸ਼ਾਮਿਲ ਹਨ ਜਿਨ੍ਹਾਂ ਤੋਂ ਗਿਆਨੀ ਗਿਆਨ ਸਿੰਘ ਨੇ ਯੋਗ ਲਾਭ ਉਠਾ ਕੇ ਆਪਣੇ ਮਹਾਨ ਗ੍ਰੰਥ 'ਪੰਥ ਪ੍ਰਕਾਸ਼' ਦੀ ਰਚਨਾ ਕੀਤੀ ਹੈ।

ਗਿਆਨੀ ਗਿਆਨ ਸਿੰਘ ਇਕ ਪ੍ਰਤਿਭਾਸ਼ਾਲੀ ਕਵੀ ਤੇ ਸੰਵੇਦਨਸ਼ੀਲ ਇਤਿਹਾਸਕਾਰ ਸੀ। ਉਸ ਦੀਆਂ ਰਚਨਾਵਾਂ ਸਾਹਿਤ, ਕਵਿਤਾ ਤੇ ਇਤਿਹਾਸ ਦਾ ਸੁਮੇਲ ਹਨ। ਉਸ ਨੇ ਬ੍ਰਿਜ ਭਾਸ਼ਾ ਦੇ ਸਾਹਿਤਕ ਵਿਰਸੇ ਨੂੰ ਅਗਾਂਹ ਤੋਰਦੇ ਹੋਏ ਕਲਪਨਾ ਤੇ ਯਥਾਰਥ ਨੂੰ ਨਾਲ ਨਾਲ ਤੋਰਿਆ ਹੈ।

ਉਸ ਨੇ ਮਹਾਨ ਕਵੀ ਭਾਈ ਸੰਤੋਖ ਸਿੰਘ ਤੇ ਰਤਨ ਸਿੰਘ ਭੰਗੂ ਦੀ ਪਾਈ ਪਿਰਤ ਨੂੰ ਕਾਇਮ ਰੱਖਦਿਆਂ ਆਪਣੀ ਰਚਨਾ 'ਪੰਥ ਪ੍ਰਕਾਸ਼' ਵਿੱਚ ਸਿੱਖ ਇਤਿਹਾਸ ਨੂੰ ਕਾਵਿ ਵਿੱਚ ਪੇਸ਼ ਕੀਤਾ ਹੈ। ਇਹ ਗੱਲ ਵੱਖਰੀ ਹੈ ਕਿ ਉਸ ਦੀ ਰਚਨਾ 'ਤਵਾਰੀਖ ਗੁਰੂ ਖਾਲਸਾ' ਏਸੇ ਵਿਸ਼ੇ ਨੂੰ ਵਾਰਤਕ ਵਿੱਚ ਪੇਸ਼ ਕਰਨ ਵਾਲੀ ਇਕ ਵੱਡ ਅਕਾਰੀ ਵਾਰਤਕ ਰਚਨਾ ਹੈ ਤੇ ਲੇਖਕ ਨੇ ਇੱਕ ਹੀ ਵਿਸ਼ੇ ਜਾਂ ਸਿੱਖ ਇਤਿਹਾਸ ਨੂੰ ਕਵਿਤਾ ਤੇ ਵਾਰਤਕ ਵਿੱਚ ਅਤਿ ਸਰਲਤਾਪੂਰਵਕ ਪੇਸ਼ ਕੀਤਾ ਹੈ।

ਸਿੱਖ ਧਰਮ ਦੀ ਉੱਚਤਾ, ਸਿੱਖਾਂ ਦੀ ਬੀਰਤਾ, ਅਡੋਲਤਾ, ਸਿਰੜ, ਸਿਦਕ ਤੇ ਗੁਰੂ ਸਾਹਿਬਾਨ ਪ੍ਰਤੀ ਸ਼ਰਧਾ ਤੇ ਸਤਿਕਾਰ ਭਾਵਨਾ ਨੂੰ ਗਿਆਨੀ ਗਿਆਨ ਸਿੰਘ ਨੇ ਆਪਣੀ ਰਚਨਾ 'ਪੰਥ ਪ੍ਰਕਾਸ਼' ਵਿੱਚ ਵੀ ਹੋਰ ਰਚਨਾਵਾਂ ਵਾਂਗ ਹੀ ਕਾਇਮ ਰੱਖਿਆ ਹੈ।

'ਪੰਥ ਪ੍ਰਕਾਸ਼ ਵਿੱਚ ਕੁਲ ਪ੍ਰਸੰਗ 1298 ਆਏ ਹਨ। ਇਹ ਰਚਨਾ ਇਕ ਮਹਾਨ ਗ੍ਰੰਥ ਹੈ। ਇਸ ਨੂੰ ਬਤੌਰ ਹਵਾਲਾ ਪੁਸਤਕ ਹੀ ਨਹੀਂ ਸਗੋਂ ਸਦਾ-ਸਦਾ ਲਈ ਸਿੱਖ ਇਤਿਹਾਸ ਦੀ ਖੋਜ ਲਈ ਵਰਤਿਆ ਜਾਂਦਾ ਰਹੇਗਾ। ਲੇਖਕ ਨੇ 'ਪੰਥ ਪ੍ਰਕਾਸ਼' ਦਾ ਆਰੰਭ ਪਰੰਪਰਾਵਾਦੀ, 'ਢੰਗ ਮੰਗਲਾ ਚਰਨ' ਤੋਂ ਕੀਤਾ ਹੈ। ਸਮੁੱਚੇ ਪਾਠ ਨੂੰ ਕੁੱਝ ਭਾਗਾਂ ਵਿੱਚ ਵੰਡ ਕੇ ਅਧਿਐਨ ਨੂੰ ਵਧੇਰੇ ਲਾਹੇ ਭਰਪੂਰ ਬਣਾਇਆ ਗਿਆ ਹੈ।

ਪੰਥ ਪ੍ਰਕਾਸ਼ ਬਾਰੇ ਲੇਖਕ ਨੇ ਪ੍ਰੀਚੈ ਇਸ ਤਰ੍ਹਾਂ ਦਿੱਤਾ ਹੈ—

ਚੌਪਈ

ਨਗਰ ਪਟਿਆਲਾ ਸ਼ੁਭ ਅਸਥਾਨ  
ਫੂਲ ਬੰਸ ਜਿਹਾ ਭੂਪ ਮਹਾਨ  
ਤਹਿ ਪੰਡਤ ਤਾਰਾ ਮ੍ਰਿਗੇਸੂ  
ਬਿਦਯ ਗੁਰਮੁਖ ਰਹਿਤ ਬਸੇਸੂ  
ਇਕ ਦਿਨ ਉਨ ਆਗਯਾ ਮੋਹਿ ਦੀਨੀ  
ਤੁਮ ਪੋਥੀ ਇਹ ਰਚੋ ਨਵੀਨੀ  
ਨਾਮ ਗ੍ਰੰਥ ਪੰਥ ਪ੍ਰਕਾਸ਼  
ਜਦਪਿ ਰਚਯੋ ਰਚਨ ਸਿੰਘ ਖਾਸ (ਪੰਨਾ-5)

ਰਤਨ ਸਿੰਘ ਭੰਗੂ ਦੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿੱਚ ਕੀ ਘਾਟਾ-ਵਾਧਾ ਸੀ? ਲੇਖਕ ਦੇ ਆਪਣੇ ਸ਼ਬਦਾਂ ਵਿੱਚ—

ਪਰ ਵਹਿ ਅਤਿ ਢੀਲੀ ਕਵਿਤਾਈ  
ਮਤਲਬ ਥੋਰਾ ਬਹੁ ਫੈਲਾਈ  
ਫਿਰ ਉਨ ਸਾਖੀ ਭਾਖੀ ਥੋਰੀ  
ਚਹੀਏ ਅਧਕੈ ਬਹੋਰੀ (ਪੰਨਾ-5)

ਸੋ 'ਪੰਥ ਪ੍ਰਕਾਸ਼' ਰਚਨਾ ਦੀ ਪ੍ਰੇਰਨਾ ਪੰਡਤ ਤਾਰਾ ਸਿੰਘ ਨਰੋਤਮ ਤੋਂ ਹੋਈ ਜਿਹੜੇ ਗਿਆਨੀ ਗਿਆਨ ਸਿੰਘ ਦੇ ਉਸਤਾਦ ਸਨ। ਮਹਾਰਾਜਾ ਪਟਿਆਲਾ ਦੀ ਸਰਪਰਸਤੀ ਸਦਕਾ ਗਿਆਨੀ ਗਿਆਨ ਸਿੰਘ ਨੇ ਆਪਣੀਆਂ ਰਚਨਾਵਾਂ ਪੰਜਾਬੀ ਸਾਹਿਤ ਨੂੰ ਭੇਟਾ ਕੀਤੀਆਂ ਜਿਨ੍ਹਾਂ ਦੀ ਗਿਣਤੀ 26 ਹੈ। 'ਪੰਥ ਪ੍ਰਕਾਸ਼' ਵਿੱਚ ਢੀਲੀ ਕਵਿਤਾਈ ਨੂੰ ਕੱਸਣ ਦਾ ਉਪਰਾਲਾ ਕੀਤਾ ਗਿਆ ਹੈ। ਅਨੇਕ ਪ੍ਰਕਾਰ ਦੇ ਛੰਦਾ ਦਾ ਪ੍ਰਯੋਗ ਸਪੱਸ਼ਟ ਕਰਦਾ ਹੈ ਕਿ ਗਿਆਨੀ ਗਿਆਨ ਸਿੰਘ ਪਿੰਗਲ ਸ਼ਾਸਤਰੀ ਸੀ। ਉਸ ਨੇ ਇਸ ਗ੍ਰੰਥ ਵਿੱਚ ਸਾਖੀ, ਭਾਵ ਪ੍ਰਸੰਗ ਤੇ ਵਧੇਰੇ ਜ਼ੋਰ ਦਿੱਤਾ ਹੈ। ਸੰਖੇਪਤਾ

ਉਸ ਦਾ ਮੀਰੀ ਗੁਣ ਹੈ ਪਰ ਕਾਵਿਕਤਾ, ਇਤਿਹਾਸਿਕਤਾ ਦੇ ਟਾਕਰੇ ਨਿਰਬਲ ਨਿਰਬਲ ਜਾਪਦੀ ਹੈ ਕਿਉਂਕਿ ਇਤਿਹਾਸਿਕ ਤੱਥ ਕਲਪਨਾ ਦੇ ਖੰਭਾਂ ਤੇ ਸਵਾਰ ਨਹੀਂ ਹੋ ਸਕਦੇ। ਉਂਜ ਵੀ ਕਵੀ ਗਿਆਨੀ ਗਿਆਨ ਸਿੰਘ 'ਕੇਵਲ ਪ੍ਰੇਮ ਏਕ ਗੁਰੂ ਜਸ ਗਾਵਨ ਕਾ' ਦਾ ਉਦੇਸ਼ ਲੈ ਕੇ ਤੁਰਿਆ ਹੈ।

'ਪੰਥ ਪ੍ਰਕਾਸ਼ ਦੀ ਪ੍ਰਕਾਸ਼ਨਾ ਬਾਰੇ ਟਿੱਪਣੀ ਇਸ ਤਰ੍ਹਾਂ ਦਿੱਤੀ ਗਈ ਹੈ—

ਗ੍ਰੰਥ ਪੰਥ ਪ੍ਰਕਾਸ਼ ਇਹੀਓ
ਉਨੀ ਸੌ ਚੌਬੀ ਮੈਂ ਥੀਓ
ਉਨੀ ਸੌ ਸੈਂਤੀ ਮੈਂ ਛਪਿਓ
ਦਿੱਲੀ ਵਿੱਚ ਪਹਿਲ ਹੀ ਥਪਿਓ (ਪੰਨਾ-8)

ਇਸ ਤਰ੍ਹਾਂ ਪੰਥ ਪ੍ਰਕਾਸ਼ 1937 ਵਿੱਚ ਦਿੱਲੀ, 1941 ਵਿੱਚ ਲਾਹੌਰ ਤੇ ਫੇਰ 1944 ਵਿੱਚ ਅੰਮ੍ਰਿਤਸਰ ਤੋਂ ਦੋ ਵਾਰ ਦੇਸ਼ ਦੀ ਸੁਤੰਤਰਤਾ ਤੋਂ ਪਹਿਲਾਂ ਭਾਵ ਚਾਰ ਵਾਰ ਛਪ ਚੁੱਕਾ ਸੀ ਤੇ ਹੁਣ ਦੂਜੀ ਵਾਰ ਭਾਸ਼ਾ ਵਿਭਾਗ ਪੰਜਾਬ ਨੇ 1987 ਵਿੱਚ ਛਾਪਿਆ ਹੈ। ਪਾਠਕਾਂ ਦੀ ਇਸ ਗ੍ਰੰਥ ਬਾਰੇ ਜੋ ਰਾਇ ਬਣੀ ਜਾਂ ਜੋ ਉਨ੍ਹਾਂ ਨੇ ਭਾਖਿਆ, ਉਸ ਬਾਰੇ ਗਿਆਨੀ ਗਿਆਨ ਸਿੰਘ ਦਾ ਬਿਆਨ ਇੰਜ ਆਇਆ ਹੈ—

ਪਰ ਬਹੁ ਸਿਖੋਂ ਨੇ ਮੁਹਿ ਭਾਖਯੋ
ਗ੍ਰੰਥ ਏਹ ਜੋ ਤੁਮ ਰਚ ਰਾਖਯੋ
ਜਦਪਿ ਕਵਿਤਾ ਹੈ ਅਤਿ ਸੁੰਦਰ
ਜਸ ਚਾਹੀਏ ਤੁਮ ਗੁਣ ਗਣ ਮੰਦਰ (ਪੰਨਾ-9)

ਭਾਵੇਂ ਗਿਆਨੀ ਗਿਆਨ ਸਿੰਘ ਦੀ ਕਾਵਿ ਸ਼ੈਲੀ ਸਰਲ, ਸਪੱਸ਼ਟ ਤੇ ਸੁੰਦਰ ਹੈ ਪਰ ਉਸ ਅਨੁਸਾਰ ਇਸ ਨੂੰ ਸਮਝਣ ਲਈ 'ਬਿਦਯਾ ਔਰੇ ਸਾਹਿਤ ਦੀ ਅਤਿ ਲੋੜ ਹੈ।

ਇਸ ਗ੍ਰੰਥ ਵਿੱਚ ਸਿੰਘਾਂ ਦਾ ਚਿਤਰਿਆ ਚਰਿੱਤਰ ਉਸ ਸਮੇਂ ਦਾ ਯਥਾਰਥ ਹੈ। ਸਿੰਘ ਉਸ ਸਮੇਂ ਸੱਚਮੁੱਚ ਹੀ 'ਬੀਰ ਬਾਂਕਰੇ ਬਲੀ ਬਿਸਾਲੇ' ਸਨ। ਪਰ ਦੂਰ ਅੰਦੇਸ਼ੀ ਅਤੇ ਰਾਜਨੀਤੀ ਤੋਂ ਕੋਰੇ ਸਨ। ਦਰਵੇਸ਼ੀ, ਕੁਰਬਾਨੀ, ਤਿਆਗ ਤਪੱਸਿਆ ਤੇ ਸ਼ਹਾਦਤ ਉਨ੍ਹਾਂ ਦਾ ਕਿਰਦਾਰ ਸੀ—

ਅਗੇ ਸਿੰਘ ਹੁਤੇ ਸਭ ਭੋਲੇ
ਤੇਗ ਦੇਗ ਕੇ ਨੀ ਅਮੋਲੇ
ਰਾਜ ਸੁਤੰਤਰ ਕਰਤੇ ਧਰਨੀ
ਰਹਿਤੇ ਲਗੇ ਏਕ ਗੁਰਚਰਨੀ (ਪੰਨਾ-19)

ਤੇਗਜ਼ਨ ਸਿੰਘਾਂ ਦਾ ਚਰਿਤਰ ਚਿਤਰਣ, ਗੁਰਬਾਣੀ ਦੇ ਹਵਾਲੇ, ਅਨੇਕ ਪ੍ਰਕਾਰ ਦੀ ਛੰਦਾ-ਬੰਦੀ, ਮੁਗ਼ਲਸ਼ਾਹੀ ਜਾਂ ਚੁਗਤਾਸ਼ਾਹੀ ਦੀ ਦੁਸ਼ਟਤਾ, ਸਮਕਾਲੀ ਹਾਲਾਤ ਦੀ ਪੇਸ਼ਕਾਰੀ, ਪ੍ਰਸੰਗਾਂ ਲਈ ਕਿਤੇ-ਕਿਤੇ ਵਰਤੀਆਂ ਪੈਰ-ਟਿੱਪਣੀਆਂ, ਵਾਰਤਕ ਦੀ ਢੁੱਕਵੀਂ ਤੇ ਸੁਚੱਜੀ ਵਰਤੋਂ, ਘਟਨਾਵਾਂ ਦਾ ਠੀਕ ਵਾਪਰਣ ਸਮਾਂ,

ਇਤਿਹਾਸਿਕ ਤੇ ਚਰਚਿਤ ਕਹਾਣੀਆਂ ਦਾ ਸੰਖੇਪ ਕਾਵਿਕ ਬਿਆਨ, ਗੁਰੂ ਸਾਹਿਬਾਨ ਪ੍ਰਤੀ ਸ਼ਰਧਾ ਤੇ ਸਤਿਕਾਰ ਭਾਵਨਾ ਤੇ ਹਰ ਪ੍ਰਸੰਗ ਦੀ ਸਮਾਪਤੀ ਤੇ 'ਇਤੀ ਸ੍ਰੀ ਗੁਰੂ ਪੰਥ ਪ੍ਰਕਾਸ਼ ਗਯਾਨ ਸਿੰਘ ਵਿਰਚਿਤੇ' ਲਿਖਿਆ ਜਾਣਾ ਇਸ ਮਹਾਨ ਰਚਨਾ ਤੇ ਗ੍ਰੰਥ ਦੀ ਵਿਲਖਣਤਾ ਹੈ।

ਕਵੀ ਨੇ 'ਦੋਹਿਰਾ' ਦੀ ਵਰਤੋਂ ਹਰ ਪ੍ਰਸੰਗ ਤੋਂ ਪਹਿਲਾਂ ਸਬੰਧਤ ਜਾਣਕਾਰੀ ਜਾਂ ਆਰੰਭਕ ਸ਼ਬਦਾਂ ਦੇ ਰੂਪ ਵਿੱਚ ਕੀਤੀ ਹੈ ਪਰ ਕਮਾਲ ਦੀ ਗੱਲ ਇਹ ਹੈ ਕਿ ਦੋ ਜਾਂ ਚਾਰ ਸਤਰਾਂ ਵਿੱਚ ਹੀ ਸਮੁੱਚਾ ਪ੍ਰਸੰਗ ਦ੍ਰਿਸ਼ਟੀਗੋਚਰ ਹੋ ਜਾਂਦਾ ਹੈ—

ਸ੍ਰੀ ਗੁਰੂ ਗੋਬਿੰਦ ਸਿੰਘ ਕੇ ਚਰਨ ਕਮਲ ਉਰਧਾਰ
ਅਬ ਉਨ ਕੀ ਗਾਥਾ ਕਹੋ ਜੋ ਦਾਇਕ ਫਲ ਚਾਰ॥ 1॥
ਤੇਗ਼ ਬਹਾਦਰ ਪਿਤਾ ਕੇ ਘਰ ਸ਼੍ਰੀ ਗੁਜਰੀ ਮਾਤ
ਸੱਤਾਂ ਸੈ ਤੇਈ ਸੁਦੀ ਸਤੇ ਧੋਖ ਬਖਤਾਤ॥ 2॥ (ਪੰਨਾ 171)

ਸਿੱਖੀ ਕੀ ਹੈ? ਜਾਂ ਸਿੰਘਾਂ ਦਾ ਧਰਮ ਕੀ ਹੈ?

ਆਪਣਾ ਸਿੰਘੀ ਧਰਮ ਰਖਾਯੋ
ਜੀਵਨ ਤੋਂ ਮਰਨਾ ਭਲ ਭਾਯੋ (ਪੰਨਾ–303)

ਗਿਆਨੀ ਗਿਆਨ ਸਿੰਘ ਦਾ ਸਿੰਘਾਂ ਤੇ ਗੁਰੂ ਗੋਬਿੰਦ ਜੀ ਨੂੰ ਨਸ਼ਿਆਂ ਦਾ ਸੇਵਨ ਕਰਦੇ ਦੱਸਣਾ, ਜਚਦਾ ਨਹੀਂ। ਹਕੀਕਤ ਭਾਵੇਂ ਕੁਝ ਵੀ ਹੋਵੇ ਪਰ ਜਾਪਦਾ ਹੈ 'ਤੁਕ–ਬੰਦੀ' ਅਧੀਨ ਅਜਿਹਾ ਸਹਿਜ ਹੀ ਹੋ ਗਿਆ ਹੈ—

ਮਾਛੀਵਾੜੇ ਬਾਗ ਮੈ ਆਏ ਥਿਰੇ ਗੁਰ ਧੀਮ।
ਤੀਨੇ ਸਿੰਘ ਤਹਿ ਆ ਮਿਲੈ ਛਚਿਓ ਸੁੱਖਾ ਫੀਮ॥ 6॥

(ਪੰਨਾ–287)

ਕਈ ਹੋਰ ਪ੍ਰਸੰਗਾਂ ਵਿੱਚ ਵੀ ਕਾਵਿ–ਕਲਪਨਾ, ਇਤਿਹਾਸਿਕ ਯਥਾਰਥ ਤੇ ਭਾਰੂ ਹੋਈ ਜਾਪਦੀ ਹੈ ਪਰ ਇਸ ਰਚਨਾ ਦੀ ਚੜ੍ਹਤ ਸਿੰਘਾਂ ਤੇ ਤੁਰਕਾਂ ਦੀ ਆਪਸੀ ਟੱਕਰ ਤੇ ਟਕਰਾਓ ਵਿੱਚ ਵੇਖੀ ਜਾ ਸਕਦੀ ਹੈ। ਲੜਦੇ–ਭਿੜਦੇ, ਮਰਦੇ–ਮਾਰਦੇ, ਆਣ ਤੇ ਸ਼ਾਨ ਨੂੰ ਕਾਮਿ ਰੱਖਣ ਵਾਲੇ ਸਿੰਘਾਂ ਦਾ ਆਚਾਰ ਇਸ ਤਰ੍ਹਾਂ ਪੇਸ਼ ਕੀਤਾ ਗਿਆ ਹੈ—

ਇਕ ਅਕਾਲ ਕੀ ਕਰਤ ਬੰਦਗੀ
ਸ਼ਸਤ੍ਰ ਬਿਦਯਾ ਬਹੁ ਪਸੰਦਗੀ
ਨਾਮ ਸਿੰਘ ਬਣ ਮਜ਼੍ਹਬ ਖਾਲਸਾ
ਛੋਡ ਦੇਤ ਸਭ ਜਗਤ ਲਾਲਸਾ (ਪੰਨਾ–727)

ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਵਿੱਚ ਜਿੱਥੇ ਸਿਰਲੱਥ ਸਿੰਘਾਂ ਦਾ ਉੱਚਾ ਤੇ ਸੁੱਚਾ ਚਰਿਤਰ ਬਿਆਨ ਕੀਤਾ ਹੈ, ਉੱਥੇ ਲਾਹੌਰ ਦੇ ਸੂਬੇਦਾਰਾਂ ਦੇ ਜ਼ੁਲਮਾਂ ਨੂੰ ਵੀ ਨੰਗਾ ਕੀਤਾ ਹੈ। ਅਨੇਕਾਂ ਭੁੱਲੇ ਵਿਸਰੇ ਸਿੰਘ ਸ਼ਹੀਦਾਂ ਨੂੰ ਆਪਣੇ ਕਾਵਿ ਗ੍ਰੰਥ

ਵਿੱਚ ਉਜਾਗਰ ਕਰਕੇ ਗਿਆਨੀ ਗਿਆਨ ਸਿੰਘ ਨੇ ਜਿੱਥੇ ਸਿੱਖਾਂ ਦੇ ਵਿਰਸੇ ਨੂੰ ਦਰਸਾਣ ਦਾ ਠੀਕ ਯਤਨ ਕੀਤਾ ਹੈ ਉੱਥੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੇ ਸਮਾਚਾਰ, ਸਿੱਖ ਮਿਸਲਾਂ ਦੀ ਚੜ੍ਹਤ ਰਿਆਸਤਾਂ ਦੀ ਬਣਤਰ ਤੇ ਵਿਕਾਸ ਦੇ ਨਾਲ-ਨਾਲ ਨਿਰਮਲੇ ਪੰਥ, ਉਦਾਸੀ ਪੰਥ, ਗੁਲਾਬ ਦਾਸੀਏ, ਹੀਰਾ ਦਾਸੀਏ ਅਤੇ ਕੂਕਾ ਸੰਪਰਦਾਇ 'ਤੇ ਵੀ ਚਾਨਣਾ ਪਾਉਣ ਦੀ ਕੋਸ਼ਿਸ਼ ਕੀਤੀ ਹੈ।

ਅੰਤ ਵਿੱਚ ਸਮੁੱਚੇ ਕਾਵਿ ਬਿਰਤਾਂਤ ਦੇ ਖ਼ਾਤਮੇ ਤੇ ਲੇਖਕ ਦੀ ਆਪਣੇ ਬਾਰੇ ਦਿੱਤੀ ਜਾਣਕਾਰੀ, ਰਚਨਾਵਾਂ ਦਾ ਵੇਰਵਾ ਤੇ ਗ੍ਰੰਥ ਦੇ ਛੱਪਣ ਸਮੇਂ ਦਾ ਜ਼ਿਕਰ ਇਸ ਗ੍ਰੰਥ ਦਾ ਵੱਡਮੁੱਲਾ ਸਰਮਾਇਆ ਹੈ—

ਉਨੀ ਸੈ ਏਕੱਤੀ ਮਾਹੇ
ਰਚਯੋ ਗ੍ਰੰਥ ਏਹੋ ਮਨ ਚਾਹੈ (ਪੰਨਾ-1318)

ਸੋ ਗਿਆਨੀ ਗਿਆਨ ਸਿੰਘ ਦਾ 'ਪੰਥ ਪ੍ਰਕਾਸ਼' ਇੱਕ ਮਹਾਨ ਗ੍ਰੰਥ ਹੈ ਜਿਸ ਦੇ ਪਾਠ ਵਿੱਚ ਖੋਜੀ ਵਿਦਵਾਨਾਂ ਲਈ ਅਨੇਕ ਤਰ੍ਹਾਂ ਦੇ ਪ੍ਰਸੰਗ ਮੌਜੂਦ ਹਨ ਤੇ ਭਾਸ਼ਾ ਵਿਭਾਗ ਪੰਜਾਬ ਇਸ ਦੀ ਪੁਨਰ ਪ੍ਰਕਾਸ਼ਨਾ ਲਈ ਵਧਾਈ ਦਾ ਹੱਕਦਾਰ ਹੈ।

# ਪੰਜਾਬੀ ਸਭਿਆਚਾਰ ਦੀ ਤਸਵੀਰ-ਕਸ਼ੀ ਤੇ ਸੋਭਾ ਸਿੰਘ

ਸਾਹਿਤਕਾਰ ਤੇ ਚਿੱਤਰਕਾਰ ਆਪਣੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦੇ ਸਿਰਜਕ, ਚਿਤੇਰੇ ਤੇ ਖੋਜੀ ਹੁੰਦੇ ਹਨ। ਉਹ ਆਪਣੀ ਕਲਮ ਜਾਂ ਬੁਰਸ਼ ਰਾਹੀਂ, ਆਪਣੀ-ਆਪਣੀ ਕਲਾ ਦੇ ਜੌਹਰ ਵਿਖਾ ਕੇ ਆਪਣੇ ਸਭਿਆਚਾਰ ਨੂੰ ਉਜਾਗਰ ਹੀ ਨਹੀਂ ਕਰਦੇ ਸਗੋਂ ਇੱਕ ਨਿਰੋਏ ਤੇ ਸੋਹਣੇ ਸਮਾਜ ਦੀ ਸਿਰਜਣਾ ਵੀ ਕਰਦੇ ਹਨ। ਜਿਨ੍ਹਾਂ ਮਹਾਨ ਪੁਰਖਾਂ ਨੇ ਆਪਣੀ ਕਲਾ ਰਾਹੀਂ ਆਪਣੇ ਆਲੇ-ਦੁਆਲੇ ਦੇ ਕੋਹੜ ਨੂੰ ਦੂਰ ਕਰਕੇ, ਇੱਕ ਚੰਗੇਰੇ ਸਮਾਜ ਦੀ ਸਿਰਜਣਾ ਲਈ ਅਥਾਹ ਸਾਧਨਾਂ ਸਾਧੀ ਹੈ, ਉਨ੍ਹਾਂ ਵਿੱਚ ਸ. ਸੋਭਾ ਸਿੰਘ ਦਾ ਨਾਂ ਸਿਤਾਰੇ ਵਾਂਗ ਚਮਕਦਾ ਹੈ। ਚਿੱਤਰਕਾਰੀ ਤੇ ਸਾਹਿੱਤਕਾਰੀ ਦੇ ਖੇਤਰ ਵਿੱਚ ਸ. ਸੋਭਾ ਸਿੰਘ ਦਾ ਯੋਗਦਾਨ ਹਮੇਸ਼ਾ ਲਈ ਮੁੱਲਵਾਨ ਹੈ। ਬੁਰਸ਼ ਦੇ ਧਨੀ ਸ. ਸੋਭਾ ਸਿੰਘ ਨੂੰ ਉਸ ਦੀ ਕਲਾ-ਕਿਰਤਾਂ ਦੀ ਮਹਾਨਤਾ ਸਦਕਾ ਭਾਰਤ ਸਰਕਾਰ ਨੇ 'ਪਦਮ ਸ੍ਰੀ' ਦੀ ਉਪਾਧੀ ਪ੍ਰਦਾਨ ਕੀਤੀ ਸੀ।

ਪਦਮ ਸ੍ਰੀ ਸੋਭਾ ਸਿੰਘ ਨੇ ਜਿਹੜੀ ਤਸਵੀਰ-ਕਸ਼ੀ ਪੰਜਾਬੀ ਸਭਿਆਚਾਰ ਦੀ ਪੇਸ਼ ਕੀਤੀ ਹੈ, ਉਹ ਬੜੀ ਯਥਾਰਥਕ ਅਤੇ ਮੌਲਿਕ ਹੈ। ਇਸ ਵਿਲੱਖਣ ਪੰਜਾਬੀ ਸਭਿਆਚਾਰ ਨੂੰ ਉਸ ਵਿਸ਼ੇਸ਼ ਜੀਵਨ ਜਾਚ ਦਾ ਨਾਂ ਦਿੱਤਾ ਜਾ ਸਕਦਾ ਹੈ, ਜਿਸ ਵਿੱਚ ਪੰਜਾਬੀਆਂ ਦਾ ਨਿਵੇਕਲਾ ਰਹਿਣ-ਸਹਿਣ, ਰਸਮ-ਰਿਵਾਜ, ਰਿਸ਼ਤੇ-ਨਾਤੇ, ਕੰਮ-ਧੰਦੇ, ਪਹਿਰਾਵਾ, ਹਾਰ-ਸ਼ਿੰਗਾਰ, ਵਿਸ਼ਵਾਸ, ਕਦਰਾਂ-ਕੀਮਤਾਂ, ਮਨੋਰੰਜਨ, ਭਾਸ਼ਾ, ਲੋਕ ਗੀਤ, ਲੋਕ ਯਾਨ, ਕਲਾ-ਕਿਰਤਾਂ, ਕੋਮਲ ਕਲਾਵਾਂ ਤੇ ਇਸ਼ਕ-ਮੁਸ਼ਕ ਸ਼ਾਮਿਲ ਹੈ।

ਇਸ ਤਰ੍ਹਾਂ ਪੰਜਾਬੀ ਸਭਿਆਚਾਰ ਦੇ ਵਿਸ਼ੇਸ਼ ਤੱਤਾਂ ਵਿੱਚ ਪੰਜਾਬੀਆਂ ਦੀ ਅਣਖ, ਉਦਾਰਤਾ, ਦੇਸ਼ ਤੇ ਕੌਮ ਲਈ ਮਰ ਮਿੱਟਣ ਦੀ ਪ੍ਰਬਲਤਾ, ਆਜ਼ਾਦੀ ਲਈ ਸੰਘਰਸ਼ ਕਰਨਾ, ਹੱਕ-ਸੱਚ ਲਈ ਜੂਝਣਾ, ਦੀਨ-ਦੁਖੀਆਂ ਲਈ ਸਹਾਰਾ ਬਣਨਾ, ਮਿਹਨਤ-ਮੁਸ਼ਕਤ ਕਰਨਾ, ਬੇਪਰਵਾਹੀ, ਕੁਰਬਾਨੀ ਕਰਨਾ ਤੇ ਸ਼ਹਾਦਤ ਦਾ ਜਾਮ ਪੀਣਾ ਆਦਿ ਜ਼ਿਕਰਯੋਗ ਤੱਤ ਹਨ। ਇਨ੍ਹਾਂ ਤੱਤਾਂ ਤੇ ਸੱਚਾਂ ਦੀ ਤਸਵੀਰ-ਕਸ਼ੀ ਕੀਤੀ ਹੈ, ਸ. ਸੋਭਾ ਸਿੰਘ ਨੇ। ਸ. ਸੋਭਾ ਸਿੰਘ ਦੇ ਸਾਹਮਣੇ ਗੁਰੂ ਸਾਹਿਬਾਨ ਦੇ ਨਾਲ-ਨਾਲ, ਇਤਿਹਾਸਕ ਤੇ ਮਿਥਿਹਾਸਕ ਜਾਣਕਾਰੀ ਵੀ ਉਸ ਦੀ ਚਿੱਤਰਕਾਰੀ ਲਈ ਪ੍ਰੇਰਨਾ ਸਰੋਤ ਬਣੀ ਹੈ। ਇਸ ਤਰ੍ਹਾਂ ਸ. ਸੋਭਾ ਸਿੰਘ ਨੇ ਆਪਣੇ ਜੀਵਨ ਵਿੱਚ ਪੰਜਾਬੀ ਸਭਿਆਚਾਰ ਦੇ ਮੁੱਖ ਸੋਮਿਆਂ ਤੇ ਮੁੱਖ ਆਦਰਸ਼ਾਂ ਨੂੰ ਆਪਣੇ ਬੁਰਸ਼ ਦੀ ਛੋਹ ਨਾਲ ਅਜਿਹਾ ਸਜੀਵ ਕੀਤਾ ਹੈ ਕਿ ਉਨ੍ਹਾਂ ਦੀਆਂ ਤਸਵੀਰਾਂ ਤੇ ਤਸਵੀਰ-ਕਸ਼ੀ, ਉਨ੍ਹਾਂ ਦੇ ਆਪਣੇ ਜੀਵਨ ਦਾ ਪ੍ਰਤੀਬਿੰਬ ਹੀ ਦਿਸਦਾ ਹੈ। ਸ. ਸੋਭਾ ਸਿੰਘ ਦਾ

ਦ੍ਰਿਸ਼ਟੀਕੋਣ ਸੀ, "ਮੈਂ ਕਲਾ ਨੂੰ ਜੀਵਨ ਲਈ ਮੰਨਦਾ ਹਾਂ। ਕਲਾ ਦਾ ਮਕਸਦ ਸਦਾ ਲੋਕਾਂ ਦੇ ਜੀਵਨ ਨੂੰ ਉੱਨਤ ਕਰਨਾ ਹੈ।" ('ਜਾਗ੍ਰਤੀ' ਨਵੰਬਰ-1986, ਪੰਨਾ-30, ਲੋਕ ਸੰਪਰਕ ਵਿਭਾਗ ਪੰਜਾਬ) ਉਨ੍ਹਾਂ ਦੇ ਮਾਟੋ ਸਨ 'Grow more love' ਤੋਂ 'Grow more good'. ਇਨ੍ਹਾਂ ਆਦਰਸ਼ਾਂ ਦੀ ਪੂਰਤੀ ਲਈ ਸ. ਸੋਭਾ ਸਿੰਘ ਨੇ ਅਨੇਕਾਂ ਤਸਵੀਰਾਂ ਬਣਾਈਆਂ ਹਨ। ਇਹ ਤਸਵੀਰਾਂ ਜਿੱਥੇ ਪੰਜਾਬੀ ਚਰਿੱਤਰ ਨੂੰ ਰੂਪਮਾਨ ਕਰਦੀਆਂ ਹਨ, ਉੱਥੇ ਪੰਜਾਬੀ ਸਭਿਆਚਾਰ ਦੀ ਤਰਜਮਾਨੀ ਵੀ ਕਰਦੀਆਂ ਹਨ। ਵਧੇਰੇ ਪਿਆਰ ਤੇ ਵਧੇਰੇ ਅੱਛਾਈ ਪੈਦਾ ਕਰਨਾ ਸੋਭਾ ਸਿੰਘ ਦੀ ਤਸਵੀਰ-ਕਸ਼ੀ ਦਾ ਮੁੱਖ ਸੰਕਲਪ ਸੀ।

ਪੰਜਾਬੀ ਸਭਿਆਚਾਰ ਦੇ ਇਤਿਹਾਸਕ ਵਿਕਾਸ ਵਿੱਚ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਤੇ ਆਦਰਸ਼ਾਂ ਸਦਕਾ ਜਿਹੜਾ ਮਹੱਤਵਪੂਰਨ ਪਰਿਵਰਤਨ ਆਇਆ ਹੈ, ਉਸ ਅਨੁਸਾਰ 'ਕਿਰਤ ਕਰਨ, ਵੰਡ ਛੱਕਣ ਤੇ ਨਾਮ ਜਪਣ' ਅਤੇ 'ਮਾਣਸ ਕੀ ਜਾਤ ਸਬੈ ਏਕੇ ਪਹਿਚਾਨਬੋ' ਦੇ ਨਾਲ ਨਾਲ ਹੀ ਸਾਨੂੰ

ਚੂੰ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ

ਦਾ ਪੈਗ਼ਾਮ ਵੀ ਪ੍ਰਾਪਤ ਹੋਇਆ ਹੈ। ਇਸ ਪ੍ਰੇਰਨਾ ਸਦਕਾ ਹੀ ਗੁਰੂ ਸਾਹਿਬਾਨ ਦੇ ਪਿਆਰੇ ਸਿੱਖ ਸ਼ਹਾਦਤਾਂ ਦੇ ਗੰਜ ਲਾਉਂਦੇ ਰਹੇ। ਅੰਗ-ਅੰਗ ਕਟਵਾ ਕੇ ਵੀ ਮੁੱਖੋਂ ਸੀ ਨਹੀਂ ਸਨ ਕੱਢਦੇ। ਸੀਸ ਦੇ ਦਿੰਦ ਸਨ, ਪਰ ਸਿਰੜ ਨਹੀਂ ਸੀ ਛੱਡਦੇ। ਇਨ੍ਹਾਂ ਸਿਰਲੱਥ ਜੋਧਿਆਂ ਦੀ ਤਸਵੀਰ-ਕਸ਼ੀ ਲਈ ਸ. ਸੋਭਾ ਸਿੰਘ ਨੂੰ ਸਿੱਖ ਇਤਿਹਾਸ ਤੋਂ ਪ੍ਰੇਰਨਾ ਮਿਲੀ। ਸ. ਸੋਭਾ ਸਿੰਘ ਨੇ 1981 ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਚਿੱਤਰ ਉਨ੍ਹਾਂ ਦੇ ਜ਼ਫ਼ਰਨਾਮਾ' ਦੇ ਉਕਤ ਸ਼ਿਅਰ ਦੇ ਆਧਾਰ 'ਤੇ ਹੀ ਬਣਾਇਆ ਹੈ। ਗੁਰੂ ਸਾਹਿਬ ਦਾ ਚਿੱਤਰ ਅੱਜ ਘਰ-ਘਰ ਦੀ ਸ਼ੋਭਾ ਬਣਿਆ ਹੋਇਆ ਹੈ। ਇਹ ਚਿੱਤਰ ਸੋਭਾ ਸਿੰਘ ਦੀ ਸ਼ਖ਼ਸੀਅਤ ਤੇ ਚਿੰਤਨ ਦਾ ਸ਼ਾਹਕਾਰ ਚਿੱਤਰ ਹੈ। ਸੱਚਮੁੱਚ ਹੀ ਇਹ ਤਸਵੀਰ-ਕਸ਼ੀ ਸ਼ੋਭਾ ਵੀ ਹੈ ਤੇ ਸਿੰਘ ਗਰਜਨਾ ਵੀ ਹੈ। ਗੁਰੂ ਸਾਹਿਬ ਦੇ ਚਿਹਰੇ ਦਾ ਜਲਾਲ, ਅੱਖਾਂ 'ਚ ਵਿਦਰੋਹ ਤੇ ਸਮੁੱਚਾ ਪ੍ਰਭਾਵ, ਸੱਚਾਈ ਪ੍ਰਗਟ ਕਰ ਰਿਹਾ ਹੈ ਕਿ ਜਦੋਂ ਸਾਰੇ ਹੀਲੇ-ਵਸੀਲੇ ਖ਼ਤਮ ਹੋ ਜਾਣ ਤਾਂ ਕਿਰਪਾਨ ਤੇ ਹੱਥ ਜਾਣਾ ਕੁਦਰਤੀ ਹੈ।

ਸੋਭਾ ਸਿੰਘ ਦੀ ਚਿੱਤਰਕਾਰੀ ਦੇ 'ਅਨੁਪਮ ਚਿੱਤਰ' ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰ ਦਾਸ, ਗੁਰੂ ਹਰਗੋਬਿੰਦ ਜੀ ਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਸਬੰਧੀ ਵੱਖ-ਵੱਖ ਘਟਨਾਵਾਂ ਤੇ ਸਥਿਤੀਆਂ ਨੂੰ ਪੇਸ਼ ਕਰਦੇ ਚਿੱਤਰ ਹਨ। 1982 ਵਿੱਚ ਬਣਾਏ ਗਏ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਿੱਤਰ ਹੇਠਾਂ ਉਨ੍ਹਾਂ ਦੀ ਪੰਕਤੀ ਲਿਖੀ ਹੈ—

ਗਲੀ ਅਸੀਂ ਚੰਗੀਆ, ਆਚਾਰੀ ਬੁਰੀਆਹ
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਅਹ

ਇਸ ਤਸਵੀਰ ਵਿੱਚ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਲਾਹੀ ਨੂਰ ਦੇ ਦਰਸ਼ਨ ਹੁੰਦੇ ਹਨ, ਉੱਥੇ ਪੰਜਾਬੀ ਚਰਿਤਰ ਵਿੱਚ ਆਈ ਗਿਰਾਵਟ ਅਤੇ ਆਚਰਣਹੀਣਤਾ ਪ੍ਰਤੀ ਗੁਰੂ ਜੀ ਦੇ ਮਨ ਦਾ ਰੋਸ ਵੀ ਪ੍ਰਗਟ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਦੇ ਕਈ ਹੋਰ ਚਿੱਤਰ ਵੀ ਸੋਭਾ ਸਿੰਘ ਦੇ ਬੁਰਸ਼ ਦੇ ਸ਼ਾਹਕਾਰ ਚਿੱਤਰ ਮੰਨੇ ਗਏ ਹਨ। ਇਹ ਚਿੱਤਰ ਦਰਸ਼ਕਾਂ ਨੂੰ ਨਿਰਭਉ, ਨਿਰਵੈਰ, ਸੇਵਾ, ਸਿਮਰਨ ਤੇ ਸਾਂਝੀਵਾਲਤਾ ਦਾ ਸੰਦੇਸ਼ ਦਿੰਦੇ ਹਨ। ਕਿਰਤ ਕਰਨ ਦੀ ਮਹਾਨਤਾ ਦਰਸਾਉਂਦੇ ਹਨ। ਏਕਤਾ ਤੇ ਬਰਾਬਰਤਾ ਦਾ ਪਾਠ ਪੜ੍ਹਾਉਂਦੇ ਹਨ। ਇਹ ਕਲਾ ਕਿਰਤਾਂ ਸੋਭਾ ਸਿੰਘ ਦੀ ਸਿਰੜਤਾ, ਲਗਨ ਤੇ ਲੀਨਤਾ ਦਾ ਪ੍ਰਤੀਕ ਹਨ।

ਸ. ਸੋਭਾ ਸਿੰਘ ਦਾ ਕਹਿਣਾ ਸੀ ਕਿ 'ਕਲਾਕਾਰ ਨੂੰ ਦਰੱਖ਼ਤ ਬਣ ਕੇ ਸਮਾਜ ਦੀ ਸੁਰੱਖਿਆ ਕਰਨੀ ਚਾਹੀਦੀ ਹੈ। ਉਸ ਨੂੰ ਸੰਵਾਰਨਾ ਚਾਹੀਦਾ ਹੈ।' (ਜਾਗ੍ਰਤੀ ਨਵੰਬਰ 86 ਪੰਨਾ-22) ਸੋਭਾ ਸਿੰਘ ਨੂੰ ਕੁਦਰਤ ਤੇ ਕਾਦਰ ਨਾਲ ਅੰਤਾਂ ਦਾ ਮੋਹ ਸੀ। ਉਹ ਆਪਣੀਆਂ ਕਲਾ ਕਿਰਤਾਂ ਪਹਿਲਾਂ ਲਾਹੌਰ ਤੇ ਅੰਮ੍ਰਿਤਸਰ ਦੇ ਸਟੂਡੀਓ 'ਚੋਂ ਬਣਾਉਂਦਾ ਰਿਹਾ ਫੇਰ 1945 ਤੋਂ ਅੰਦਰੇਟਾ ਆ ਕੇ, ਕੁਦਰਤ ਦੀ ਗੋਦ ਵਿੱਚ ਸ਼ਾਂਤ ਮਾਹੌਲ ਸਦਕਾ ਆਪਣੇ ਸ਼ਾਹਕਾਰ ਚਿੱਤਰ ਚਿਤਰਦਾ ਰਿਹਾ। ਇਸ ਸਥਾਨ ਦੇ ਕਣ-ਕਣ 'ਚ ਸੋਭਾ ਸਿੰਘ ਨੂੰ ਰਸ ਤੇ ਆਨੰਦ ਦੀ ਪ੍ਰਾਪਤੀ ਹੁੰਦੀ ਸੀ ਤੇ ਉਹਨੂੰ ਲੱਗਦਾ ਸੀ ਜਿਵੇਂ ਉਸ ਦੀਆਂ ਕਲਾਂ-ਕਿਰਤਾਂ ਉਸ ਦੀ ਸਮਾਧੀ 'ਚੋਂ ਪੈਦਾ ਹੋ ਰਹੀਆਂ ਹੋਣ। ਸਾਧਨਾਂ ਦਾ ਚਿੱਤਰਕਾਰ ਸ. ਸੋਭਾ ਸਿੰਘ ਸਿੱਖ ਇਤਿਹਾਸ ਪ੍ਰਤੀ ਆਪਣੀ ਸ਼ਰਧਾ ਤੇ ਨਿਸ਼ਠਾ ਪ੍ਰਗਟ ਕਰਦਾ ਆਖਦਾ ਹੈ, "ਸਿੱਖ ਇਤਿਹਾਸ ਵਿੱਚ ਕੁਰਬਾਨੀ ਤੇ ਦਇਆ ਦੀਆਂ ਮਿਸਾਲਾਂ ਅਨੇਕਾਂ ਮਿਲਦੀਆਂ ਹਨ। ਤਿਆਗ ਦੀਆਂ ਮਿਸਾਲਾਂ ਹਨ..... ਸਿੱਖ ਇਤਿਹਾਸ ਦੀ ਪੜ੍ਹਾਈ ਹੋਵੇ, ਵੱਧ ਤੋਂ ਵੱਧ ਪ੍ਰਚਾਰ ਹੋਵੇ। ਇਸ ਮਹਾਨ ਵਿਰਸੇ ਨੂੰ ਮੂਰਤੀਮਾਨ ਕੀਤਾ ਜਾਵੇ। ਸਾਡੇ ਘਰਾਂ ਦੀਆਂ ਕੰਧਾਂ, ਸਕੂਲਾਂ ਦੀਆਂ ਕਿਤਾਬਾਂ, ਟੈਲੀਵਿਜ਼ਨ ਤੇ ਸਿਨੇਮਾ ਪਰਦੇ ਤੇ ਇਸ ਮਹਾਨ ਮਨੁੱਖੀ ਜੀਵਨ ਦੇ ਝਲਕਾਰੇ ਪੈਂਦੇ ਰਹਿਣ।" (ਜਾਗ੍ਰਤੀ ਨਵੰਬਰ-1986, ਪੰਨਾ-38) ਸੋਭਾ ਸਿੰਘ ਨੇ ਆਪਣੀ ਤਸਵੀਰ-ਕਸ਼ੀ ਰਾਹੀਂ ਮਹਾਂਪੁਰਸ਼ਾਂ ਦੀਆਂ ਨੇਕ ਕਮਾਈਆਂ ਤੇ ਉੱਤਮ ਕਾਰਨਾਮਿਆਂ ਨੂੰ ਉਜਾਗਰ ਕਰਕੇ ਅੱਜ ਦੇ ਮਨੁੱਖ ਨੂੰ ਸਦੀਵੀ ਪ੍ਰੇਰਨਾ ਦਿੱਤੀ ਹੈ।

ਪੰਜਾਬੀ ਸਭਿਆਚਾਰ ਦੀ ਤਸਵੀਰ-ਕਸ਼ੀ ਵਿੱਚ ਸ. ਸੋਭਾ ਸਿੰਘ ਦਾ ਯੋਗਦਾਨ ਬਹੁਪੱਖੀ ਤੇ ਬਹੁਦਿਸ਼ਾਵੀ ਹੈ। ਗੁਰੂ ਸਾਹਿਬਾਨ ਤੋਂ ਇਲਾਵਾ ਭਾਈ ਗੁਰਦਾਸ, ਬਾਬਾ ਰਾਮ ਸਿੰਘ, ਸ਼ੇਖ਼ ਫ਼ਰੀਦ, ਸ਼ਹੀਦ ਭਗਤ ਸਿੰਘ, ਹਜ਼ਰਤ ਮੀਆਂ ਮੀਰ, ਉਮਰ ਖ਼ਿਆਮ ਤੇ ਹੋਰ ਅਨੇਕਾਂ ਚਿੱਤਰਾਂ ਵਿੱਚ ਉਸ ਦੀ ਕਲਾ-ਕੌਸ਼ਲਤਾ ਸਿਖ਼ਰਾਂ ਛੋ ਰਹੀ ਹੈ। ਸ਼ੇਖ਼ ਫ਼ਰੀਦ ਦੇ ਚਿੱਤਰ ਹੇਠਾਂ ਉਨ੍ਹਾਂ ਦੇ ਸ਼ਲੋਕ ਦੀ ਪੰਕਤੀ, ਤਸਵੀਰ ਅੰਦਰਲੀ ਭਾਵਨਾ ਨੂੰ ਯਥਾਰਥਕ ਰੂਪ ਵਿੱਚ ਪੇਸ਼ ਕਰਦੀ ਹੈ।

ਪੰਜਾਬੀ ਸਭਿਆਚਾਰਾਂ ਦੀ ਤਸਵੀਰ-ਕਸ਼ੀ ਵਿੱਚ ਗੁਰੂ ਸਾਹਿਬਾਨ, ਸੂਫ਼ੀ-

ਭਗਤਾਂ ਤੇ ਆਜ਼ਾਦੀ ਦੇ ਸੰਗਰਾਮੀਆਂ ਤੋਂ ਬਿਨਾਂ ਸ. ਸੋਭਾ ਸਿੰਘ ਨੇ ਪ੍ਰੀਤ ਕਹਾਣੀਆਂ ਦੇ ਪਾਤਰਾਂ ਤੇ ਵਿਸ਼ੇਸ਼ ਘਟਨਾਵਾਂ ਨੂੰ ਵੀ ਬੁਰਸ਼ ਛੋਹਾਂ ਨਾਲ ਉਜਾਗਰ ਕੀਤਾ ਹੈ। ਇਨ੍ਹਾਂ ਚਿੱਤਰਾਂ ਵਿੱਚ ਸੋਹਣੀ-ਮਹੀਂਵਾਲ ਤੇ ਸੱਸੀ ਪੁੰਨੂੰ ਦੇ ਚਿੱਤਰ ਪ੍ਰਸ਼ੰਸਾਯੋਗ ਮੰਨੇ-ਪ੍ਰਮੰਨੇ ਚਿੱਤਰ ਹਨ। 'ਹੀਰ-ਰਾਂਝਾ' ਤਸਵੀਰ ਵਿੱਚ ਸਹਿਤੀ ਤੇ ਰਾਂਝੇ ਦਾ ਸੰਵਾਦ ਵਿਅਕਤ ਕੀਤਾ ਹੈ, ਪਰ ਰਾਂਝੇ ਦੀ ਨਜ਼ਰ ਹੀਰ ਨੂੰ ਨਿਹਾਰਦੀ ਪੰਜਾਬੀ ਸਭਿਆਚਾਰ ਦੀ ਵਿਲੱਖਣਤਾ ਨੂੰ ਦ੍ਰਿਸ਼ਟੀਗੋਚਰ ਕਰਦੀ ਹੈ।

ਸੋਭਾ ਸਿੰਘ ਦੇ ਵਰਣਨਯੋਗ ਚਿੱਤਰਾਂ ਵਿੱਚ ਸਪੇਰਨ, ਕਲਕੀ, ਕਾਂਗੜੇ ਦੀ ਵਹੁਟੀ, ਮੁਮਤਾਜ਼, ਵਿਧਵਾ, ਆਖਰੀ ਇੱਛਾ, ਸੂਰਦਾਸ, ਨੂਰ ਜਹਾਂ, ਸ਼ਾਹੀ ਜਲੂਸ, ਪੰਜਾਬਣ ਤੇ ਚਰਖ਼ੇ ਦਾ ਚਿੱਤਰ ਵਧੇਰੇ ਪ੍ਰਸ਼ੰਸਾਯੋਗ ਚਿੱਤਰ ਹਨ। ਪੰਜਾਬੀ ਸਭਿਆਚਾਰ ਦੀ ਤਸਵੀਰ-ਕਸ਼ੀ ਵਿੱਚ ਸ. ਸੋਭਾ ਸਿੰਘ ਦੀਆਂ ਕਿਰਤਾਂ ਵੱਡਮੁੱਲਾ ਯੋਗਦਾਨ ਹਨ। ਇਨ੍ਹਾਂ ਰਾਹੀਂ ਪੰਜਾਬੀ ਸਭਿਆਚਾਰ ਉਜਾਗਰ ਵੀ ਹੋਇਆ ਹੈ ਤੇ ਗੌਰਵਮਈ ਵੀ ਬਣਿਆ ਹੈ।

ਸ. ਨਾਨਕ ਸਿੰਘ ਨੇ 'ਚਿੱਤਰਕਾਰ' ਨਾਵਲ ਵਿੱਚ ਤੇ ਡਾ. ਗੁਰਦਿਆਲ ਸਿੰਘ ਫੁੱਲ ਨੇ ਆਪਣੇ 'ਲਜਿਆ' ਵਿੱਚ ਸ. ਸੋਭਾ ਸਿੰਘ ਦਾ ਚਰਿੱਤਰ, ਚਿੰਤਨ ਤੇ ਵਿਚਾਰਧਾਰਾ ਨੂੰ ਪੇਸ਼ ਕਰਕੇ ਰੰਗਾਂ ਦੇ ਬਾਦਸ਼ਾਹ ਮਹਾਨ ਕਲਾਕਾਰ ਪ੍ਰਤੀ ਆਪਣੀ ਸ਼ਰਧਾ ਵਿਅਕਤ ਕੀਤੀ ਹੈ। ਸ. ਸੋਭਾ ਸਿੰਘ ਦੇ ਚਿੱਤਰਾਂ ਵਿੱਚ ਮੌਲਿਕਤਾ, ਸੂਖ਼ਮਤਾ ਤੇ ਪੰਜਾਬੀ ਸਭਿਆਚਾਰ ਦਾ ਬੇਜੋੜ ਦ੍ਰਿਸ਼ ਪੇਸ਼ ਹੋਇਆ ਮਿਲਦਾ ਹੈ। ਸ. ਸੋਭਾ ਸਿੰਘ ਦੇ ਚਿੱਤਰ ਅਜਾਇਬ ਘਰਾਂ, ਦਫ਼ਤਰਾਂ, ਲਾਇਬ੍ਰੇਰੀਆਂ, ਮਹਾਂਰਾਜਿਆਂ ਦੇ ਸੰਗ੍ਰਹਿਆਲਿਆਂ, ਲੋਕਾਂ ਦੇ ਘਰਾਂ ਵਿੱਚ ਭਾਵ ਦੇਸ਼ਾਂ-ਬਦੇਸ਼ਾਂ ਵਿੱਚ ਪੰਜਾਬੀ ਸੱਭਿਆਚਾਰ ਤੇ ਉੱਤਮ ਕਲਾ ਦਾ ਨਮੂਨਾ ਪੇਸ਼ ਕਰ ਰਹੇ ਹਨ।

---